ੴ ਸਤਿਗੁਰ ਪ੍ਰਸਾਦਿ ॥

ਟ੍ਰੈਕਟ ਨੰ: 67

ਤੇਗ਼ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂ ਆਨ

# ਬੇ-ਮਿਸਾਲ ਸ਼ਹੀਦੀ

## ਗੁਰੂ ਨਾਨਕ ਮਿਸ਼ਨ

ਪਟਿਆਲਾ ।

ਭੇਟਾ: 15 ਪੈਸੇ

# ਬੇ-ਮਿਸਾਲ ਸ਼ਹੀਦੀ

ਸ਼ਹਾਦਤ ਕਿਸੇ ਸਚਾਈ ਦੀ ਹੋਂਦ ਦਾ ਸਬੂਤ ਹੋਇਆ ਕਰਦੀ ਹੈ। ਸ਼ਹੀਦ ਨੇ ਕੋਈ ਵਿਸ਼ਵਾਸ ਦ੍ਰਿੜ੍ਹ ਕੀਤਾ ਹੁੰਦਾ ਹੈ, ਜਿਸ ਦੀ ਸਚਾਈ ਪਿਛੇ ਉਹ ਆਪਣਾ ਸਰੀਰ ਤਿਆਗ ਦੇਂਦਾ ਹੈ ਪਰ ਆਪਣੇ ਵਿਸ਼ਵਾਸ਼ ਦੀ ਅਟੱਲਤਾ ਵਿਚ ਫਰਕ ਨਹੀਂ ਆਉਣ ਦੇਂਦਾ। ਕਿਸੇ ਮਨੁਖ ਦੀ ਸ਼ਹੀਦੀ ਕਿੰਨੀ ਮਹਾਨ ਹੈ ਇਸ ਦਾ ਆਧਾਰ ਉਸ ਦਾ ਉਹ ਵਿਸ਼ਵਾਸ ਹੁੰਦਾ ਹੈ ਜਿਸ ਪਿਛੇ ਉਸ ਨੇ ਅਪਣੀ ਜਾਨ ਦਿਤੀ ਹੈ। ਕਈ ਲੋਕ ਕਿਸੇ ਗੱਲ ਦਾ ਹਠ ਧਾਰ ਲੈਂਦੇ ਹਨ ਅਤੇ ਅਪਣੇ ਹਠ ਨੂੰ ਤੋੜ ਨਿਬਾਹੁਣ ਪਿਛੇ ਅਪਣੀ ਜਾਨ ਦੇ ਦੇਂਦੇ ਹਨ। ਉਨ੍ਹਾਂ ਨੂੰ ਅਸੀਂ ਹਠੀ ਤਾਂ ਕਹਿ ਸਕਦੇ ਹਾਂ, ਪਰ ਸ਼ਹੀਦ ਨਹੀਂ ਕਹਿ ਸਕਦੇ। ਆਤਮ-ਘਾਤ (Suicide) ਭੀ ਕਿਸੇ ਹਠ ਦਾ ਹੀ ਸਿੱਟਾ ਹੁੰਦਾ ਹੈ। ਐਸੇ ਹਠ ਨੂੰ ਗੁਰਮਤਿ ਪ੍ਰਵਾਣ ਨਹੀਂ ਕਰਦੀ। ਸੱਚ ਦੀ ਦ੍ਰਿੜ੍ਹਤਾ, ਲੋਕ ਭਲਾਈ ਜਾਂ ਧਰਮ ਦੀ ਬਹਾਲੀ ਤੇ ਅਧਰਮ ਦੇ ਵਿਨਾਸ਼ ਲਈ ਅਪਣੀ ਬਲੀ ਦੇਣੀ ਗੁਰੂ ਘਰ ਵਿਚ ਸ਼ਹੀਦੀ ਦਾ ਦਰਜਾ ਰਖਦੀ ਹੈ ਪਰ ਕੋਈ ਸ਼ਹੀਦੀ ਕਿੰਨੀ ਮਹਾਨ ਹੈ ਇਸ ਦਾ ਨਿਰਭਰ ਇਸ ਗੱਲ ਤੇ ਹੈ ਕਿ ਸ਼ਹੀਦ ਦਾ ਜੀਵਨ ਕਿੰਨਾ ਮਹਾਨ ਸੀ। ਸੇਵਾ ਸਿਮਰਨ ਤੇ ਪਰਉਪਕਾਰ ਵਾਲੇ ਜੀਵਨ ਦੀ ਦਿਤੀ ਕੁਰਬਾਨੀ ਵਿਚੋਂ ਐਸੀ ਜੁਆਲਾ ਪਰਜਵਲਤ ਹੁੰਦੀ ਹੈ ਜੋ ਜ਼ੁਲਮ, ਜਬਰ ਭ੍ਰਿਸ਼ਟਾਚਾਰ ਤੇ ਅਧਰਮ ਨੂੰ ਫਨਾਹ ਫਿੱਲਾ ਕਰ ਦੇਂਦੀ ਹੈ ਅਤੇ ਸੱਤ ਤੇ ਧਰਮ ਦਾ ਜੈ ਜੈ ਕਾਰ ਕਰਾਉਂਦੀ ਹੈ। ਅਜੇਹੀ ਸ਼ਹੀਦੀ ਸੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਜਿਸ ਦਾ ਸੰਖੇਪ ਨਿਰਨਾ ਇਸ ਟ੍ਰੈਕਟ ਵਿਚ ਕੀਤਾ ਹੈ। ਇਹ ਸ਼ਹੀਦੀ ਅਪਣੀ ਮਿਸਾਲ ਆਪ ਹੀ ਹੈ, ਇਸੇ ਲਈ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਸੀ: 'ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ' ਇਸ ਸ਼ਹੀਦੀ ਦੀ ਤਿੰਨ ਸੌਵੀਂ ਵਰ੍ਹੇ ਗੰਢ ਨਵੰਬਰ, 1975 ਵਿਚ ਆ ਰਹੀ ਹੈ। ਗੁਰੂ ਨਾਨਕ ਮਿਸ਼ਨ ਨੇ ਹੁਣ ਤੋਂ ਇਸ ਦੀ ਤਿਆਰੀ ਅਰੰਭ ਦਿਤੀ ਹੈ ਅਤੇ ਲਿਖਤੀ ਰੂਪ ਵਿਚ ਇਹ ਟ੍ਰੈਕਟ ਇਸ ਤਿਆਰੀ ਦਾ ਅਰੰਭਕ ਕਰਤਵ ਹੈ ਇਸ ਸੰਬੰਧੀ ਮਿਸ਼ਨ ਦੇ ਵਿਚਾਰ ਅਧੀਨ ਕੁਝ ਵਿਸ਼ੇਸ਼ ਪਰੋਗਰਾਮ ਹਨ ਜਿਨ੍ਹਾਂ ਨੂੰ ਸਫਲਤਾ ਪੂਰਬਕ ਨਿਬਾਹੁਣ ਲਈ ਸੰਗਤਾਂ ਸਹਿਯੋਗ ਦੇਣ। ਇਸ ਤਿਆਰੀ ਵਿਚ ਭਾਗ ਲੈਣ ਲਈ ਹਰ ਸਜਣ ਤਥਾ ਸੰਸਥਾ 101 ਰੁਪੈ ਗੁਰੂ ਨਾਨਕ ਮਿਸ਼ਨ ਦੇ ਫੰਡ ਵਿਚ ਜਮ੍ਹਾਂ ਕਰਾਕੇ ਇਸ ਦਾ ਮੈਂਬਰ ਬਣ ਸਕਦਾ ਹੈ।

ਸਕੱਤਰ, ਗੁਰੂ ਨਾਨਕ ਮਿਸ਼ਨ

ੴ ਸਤਿਗੁਰ ਪ੍ਰਸਾਦਿ ।

# 'ਗੁਰੂ ਤੇਗ ਬਹਾਦਰ ਸਿਮਰੀਐ'

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹਾਦਤ ਏਨੀ ਮਹਾਨ ਹੈ, ਕਿ ਆਪ ਦੇ ਜੀਵਨ ਦੇ ਹੋਰ ਸਾਰੇ ਪੱਖ ਜੋ ਘਟ ਮਹਾਨ ਨਹੀਂ ਇਸ ਦੇ ਪਿਛੇ ਛੁਪ ਜਾਂਦੇ ਹਨ ਅਤੇ ਅਸੀਂ ਉਨ੍ਹਾਂ ਨੂੰ ਕੇਵਲ ਇਕ ਲਾਸਾਨੀ ਅਤੇ ਅਦੁਤੀ ਸ਼ਹੀਦ ਹੋਣ ਦੇ ਦ੍ਰਿਸ਼ਟੀ ਕੋਨ ਤੋਂ ਹੀ ਵੇਖਦੇ ਹਾਂ, ਇਸ ਵਿਚ ਸ਼ੱਕ ਭੀ ਕੋਈ ਨਹੀਂ ਕਿ ਦੁਨੀਆਂ ਭਰ ਦੇ ਇਤਿਹਾਸ ਅੰਦਰ ਸਤਿਗੁਰੂ ਤੇਗ ਬਹਾਦਰ ਦੀ ਕੁਰਬਾਨੀ ਅਪਨੀ ਮਿਸਾਲ ਆਪ ਹੀ ਹੈ।

ਜਿਸ ਸਮੇਂ ਦਾ ਇਹ ਜ਼ਿਕਰ ਹੈ ਉਸ ਵੇਲੇ ਜੰਞੂ ਅਤੇ ਮਥੇ ਦਾ ਤਿਲਕ ਹਿੰਦੂ ਧਰਮ ਦੇ ਪ੍ਰਤਖ ਲਖਸ਼ ਸਨ ਅਤੇ ਕਿਸੇ ਮਨੁਖ ਦੇ ਹਿੰਦੂ ਧਰਮ ਅੰਦਰ ਪ੍ਰਵੇਸ਼ ਦਾ ਮੁਖ ਸਾਧਨ ਜੰਞੂ ਪਹਿਨਾਉਣਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਭੀ ਉਨਾਂ ਦੀ ਨੌ ਸਾਲ ਦੀ ਅਵਸਥਾ ਵਿਚ ਇਸ ਦੇ ਪਹਿਨਣ ਲਈ ਕਿਹਾ ਗਿਆ ਸੀ ਪਰੰਤੂ ਆਪ ਨੇ ਘਰ ਦੇ ਪਰੋਹਤ ਤਾਈਂ ਸੂਚਨਾ ਦਿਤੀ ਸੀ ਕਿ ਜੇ ਕਰ 'ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ, ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ। (ਆਸਾ) ਵਰਨਾਂ ਚਾਰ ਕੌਡਾਂ ਤੋਂ ਖ੍ਰੀਦ ਕੇ ਲਿਆਂਦੇ ਧਾਗੇ ਦੇ ਜੰਞੂ ਦਾ ਕੋਈ ਲਾਭ ਨਹੀਂ।

ਚਉ ਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ
ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ,
ਓਹੁ ਮੁਆ ਓਹੁ ਝੜਿ ਪਇਆ ਵੇ ਤਗਾ ਗਇਆ।

(ਆਸਾ)

ਪ੍ਰੰਤੂ ਸਮਾਂ ਆਇਆ ਜਦੋਂ ਹਿੰਦੂਆਂ ਦੇ ਜੰਞੂ ਉਤਾਰੇ ਜਾਣੇ ਸ਼ੁਰੂ ਹੋਏ ਅਤੇ ਹਰ ਹਿੰਦੂ ਜੋ ਇਸ ਦੇ ਉਤਾਰਨ ਤੋਂ ਨਾਹ ਕਰਦਾ ਤਲਵਾਰ

ਦੇ ਘਾਟ ਉਤਾਰ ਦਿਤਾ ਜਾਂਦਾ, ਤਾਂ ਕਸ਼ਮੀਰ ਦੇ ਬ੍ਰਾਹਮਣਾਂ ਨੇ, ਜੋ ਉਸ ਸਮੇਂ ਭਾਰਤ ਦੀ ਸਮੁਚੀ ਹਿੰਦੂ ਜਾਤੀ ਦੇ ਮੁਖੀ ਮੰਨੇ ਜਾਂਦੇ ਸਨ, ਸਤਿਗੁਰੂ ਤੇਗ਼ ਬਹਾਦਰ ਜੀ ਦੇ ਦਰਬਾਰ ਵਿਚ ਹਾਜ਼ਰ ਹੋ ਕੇ ਪੁਕਾਰ ਕੀਤੀ ਕਿ ਸਾਡੇ ਤਿਲਕ ਜੰਞੂ ਨੂੰ ਬਚਾਇਆ ਜਾਏ ਤਾਂ ਉਹੋ ਗੁਰੂ ਨਾਨਕ ਆਪਨੇ ਨੌਵੇਂ ਸਰੂਪ ਅੰਦਰ ਉਸੇ ਜੰਞੂ, ਜਿਸ ਦੇ ਪਹਿਨਣ ਤੋਂ ਆਪ ਨੇ ਨਾਂਹ ਕੀਤੀ ਸੀ, ਦੇ ਬਚਾਉਣ ਲਈ ਤਤਪਰ ਹੋ ਗਏ ਅਤੇ ਉਸ ਦੀ ਖਾਤਰ ਆਪਨੇ ਆਪ ਦੀ ਬਲੀ ਦੇ ਦਿਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਪਨੀ ਜ਼ਬਾਨੀ ਇਸ ਨੂੰ ਇਉਂ ਦਸਦੇ ਹਨ :

ਤਿਲਕ ਜੰਞੂ ਰਾਖਾ ਪ੍ਰਭ ਤਾਕਾ—ਕੀਨੋ ਬਡੋ ਕਲੂ ਮਹਿ ਸਾਕਾ।
ਸਾਧਨਿ ਹੇਤਿ ਇਤੀ ਜਿਨਿ ਕਰੀ—ਸੀਸੁ ਦੀਆ ਪਰ ਸੀ ਨ ਉਚਰੀ।
ਧਰਮ ਹੇਤ ਸਾਕਾ ਜਿਨਿ ਕੀਆ—ਸੀਸ ਦੀਆ ਪਰੁ ਸਿਰਰੁ ਨ ਦੀਆ।
(ਬਚਿਤ੍ਰ ਨਾਟਕ)

ਅਰਥਾਤ ਪ੍ਰਭੂ (ਸਤਿਗੁਰੂ ਤੇਗ਼ ਬਹਾਦਰ ਜੀ) ਨੇ ਤਿਲਕ ਅਤੇ ਜੰਞੂ ਦੇ ਰਾਖੇ ਬਣਕੇ ਧਰਮ, ਜਿਸ ਦੇ ਪ੍ਰਗਟ ਲਖਸ਼ ਤਿਲਕ ਅਤੇ ਜੰਞੂ ਸਨ, ਵਾਸਤੇ ਆਪਣਾ ਸੀਸ ਬਿਨਾਂ ਕਿਸੇ ਤਰ੍ਹਾਂ ਦੀ ਹਿਚਕਚਾਹਟ ਦੇ ਕਟਵਾ ਲਿਆ ਪਰੰਤੂ ਹਿੰਦੂ ਧਰਮ ਦੀ ਰਖਿਆ ਦਾ ਸਿਰੜ ਨਹੀਂ ਛਡਿਆ।

ਇਸ ਗਲ ਦੀ ਕਿਸੇ ਨੂੰ ਭੁੱਲ ਨਹੀਂ ਕਿ ਗੁਰੂ ਵਿਚਾਰਧਾਰਾ ਤਿਲਕ ਅਤੇ ਜੰਞੂ ਦੇ ਧਾਰਨ ਅਤੇ ਹੋਰ ਬ੍ਰਾਹਮਨੀ ਕਿਰਿਆ-ਮੂਰਤੀ ਪੂਜਾ ਅਦਿ ਨੂੰ ਸਵੀਕਾਰ ਨਹੀਂ ਕਰਦੀ। ਸਤਿਗੁਰੂ ਤੇਗ਼ ਬਹਾਦਰ ਜੀ ਨੂੰ ਇਹ ਭੀ ਭਲੀ ਤਰ੍ਹਾਂ ਪਤਾ ਸੀ ਕਿ ਬ੍ਰਾਹਮਨ ਸ਼੍ਰੇਣੀ, ਆਦਿ ਤੋਂ ਹੀ, ਗੁਰੂ ਵਿਚਾਰ ਧਾਰਾ ਦਾ ਵਿਰੋਧ ਕਰਦੀ ਆ ਰਹੀ ਸੀ ਬਲਕਿ ਸ੍ਰੀ ਗੁਰੂ ਅਮਰ ਦਾਸ ਜੀ ਦੇ ਸਮੇਂ ਇਨ੍ਹਾਂ ਨੇ ਅਕਬਰ ਬਾਦਸ਼ਾਹ ਪਾਸ ਸ਼ਿਕਾਇਤ ਕੀਤੀ ਸੀ ਕਿ ਗੁਰੂ ਨੇ ਪੁਰਾਤਨ ਵਰਣ ਮਰਯਾਦਾ ਤੋੜ ਦਿਤੀ ਹੈ ਅਤੇ ਊਚ ਨੀਚ ਤਥਾ ਬ੍ਰਾਹਮਣ, ਖਤਰੀ, ਵੈਸ਼ ਤੇ ਸੂਦਰ ਸਭ ਨੂੰ ਇਕੋ ਥਾਂ ਇਕਠੇ ਬਿਠਾ ਕੇ ਰੋਟੀ ਖੁਆਉਂਦੇ

ਹਨ। ਉਹ ਧਰਮ ਉਪਦੇਸ਼ ਭੀ ਦੇਵ ਭਾਸ਼ਾ ਸੰਸਕ੍ਰਿਤ ਦੀ ਥਾਂ ਲੋਕਾਂ ਦੀ ਜਟਕੀ ਬੋਲੀ ਵਿਚ ਦੇਂਦੇ ਹਨ, ਅਤੇ ਇਸ ਤਰ੍ਹਾਂ ਸਦੀਆਂ ਦੀ ਪੁਰਾਣੀ ਧਰਮ ਮਰਯਾਦਾ ਭੰਗ ਹੋ ਰਹੀ ਹੈ। ਜਦੋਂ ਸ੍ਰੀ ਪੰਚਮ ਪਾਤਸ਼ਾਹ ਜੀ ਨੇ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕੀਤਾ, ਉਸ ਸਮੇਂ ਭੀ ਇਨ੍ਹਾਂ ਨੇ ਬਾਦਸ਼ਾਹ ਪਾਸ ਚੁਗਲੀ ਖਾਧੀ ਕਿ 'ਗੁਰੂ ਜੀ ਨੇ ਪੁਰਾਤਨ ਦੇਵ ਬਾਣੀ-ਵੇਦ ਸ਼ਾਸਤਰਾਂ-ਦੇ ਮੁਕਾਬਲੇ ਦਾ ਆਪਨਾ ਗ੍ਰੰਥ ਰਚ ਕੇ ਉਸ ਵਿਚ ਅਵਤਾਰਾਂ ਤੇ ਪੈਗ਼ੰਬਰਾਂ ਦੀ ਨਿੰਦਿਆ ਕੀਤੀ ਹੈ।' ਅਜੇਹੀਆਂ ਹੋਰ ਸ਼ਕਾਇਤਾਂ ਹੋਣ ਪਰ ਹੀ ਸ੍ਰੀ ਗੁਰੂ ਹਰਿ ਰਾਇ ਸਾਹਿਬ ਦੇ ਸਮੇਂ ਰਾਮ ਰਾਇ ਜੀ ਨੂੰ ਅਤੇ ਬਾਦ ਵਿਚ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਨੂੰ ਆਪੂੰ ਦਿੱਲੀ ਜਾਣ ਦੀ ਅਵੱਸ਼ਕਤਾ ਹੋਈ ਸੀ। ਇਹ ਸਾਰੇ ਅਤੇ ਅਜੇਹੇ ਕਈ ਹੋਰ ਵਾਕਿਆਤ ਗੁਰੂ ਤੇਗ਼ ਬਹਾਦਰ ਜੀ ਦੇ ਸਾਹਮਣੇ ਸਨ। ਇਸ ਤਰ੍ਹਾਂ ਨਾ ਅਸੂਲ ਅਤੇ ਨਾ ਇਤਿਹਾਸਕ ਵਾਕਿਆਤ ਹੀ ਇਸਦੇ ਅਨਕੂਲ ਸਨ ਕਿ ਸਤਿਗੁਰੂ ਬ੍ਰਾਹਮਣਾ ਦੀ ਸਹਾਇਤਾ ਲਈ ਹਥ ਵਧਾਉਂਦੇ, ਪਰ ਸਤਿਗੁਰੂ ਦਾ ਇਹ ਬਿਰਦ ਹੈ ਕੋਈ ਕਿਤਨਾ ਭੀ ਬੱਜਰ ਅਪਰਾਧੀ ਕਿਉਂ ਨਾ ਹੋਵੇ :

'ਜੇ ਗੁਰ ਕੀ ਸਰਣੀ ਫਿਰਿ ਓਹੁ ਆਵੈ ਤਾਂ,
ਪਿਛਲੇ ਅਉਗਣੁ ਬਖਸਿ ਲਇਆ। (ਗਉੜੀ ਮ: ੪)

ਗੁਰੂ ਤੇਗ਼ ਬਹਾਦਰ ਜੀ ਦੇ ਹਿਰਦੇ ਦੀ ਕੋਮਲਤਾ ਅਤੇ ਬਖਸ਼ ਦੇਣ ਦਾ ਸੁਭਾਵ ਏਨੇ ਪ੍ਰਬਲ ਸਨ ਕਿ ਵਡੇ ਤੋਂ ਵਡਾ ਗੁਨਾਹ ਭੀ ਆਪ ਦੇ ਹਜ਼ੂਰ ਬਖਸ਼ਿਆ ਜਾਂਦਾ ਸੀ, ਬਲਕਿ ਕੀਤੇ ਗੁਨਾਹ ਦੀ ਸਜ਼ਾ ਦੇਣ ਨੂੰ ਭੀ ਸਤਿਗੁਰੂ ਗੁਨਾਹ ਸਮਝਦੇ ਸਨ। ਬਕਾਲੇ ਅੰਦਰ ਗੁਰੂ ਗਦੀ ਤ ਬਿਰਾਜਮਾਨ ਹੋ ਜਾਣ ਪਿਛੋਂ ਜਦੋਂ ਆਪ ਦੇ ਸਕੇ ਭਤੀਜੇ ਧੀਰ ਮਲ ਅਤੇ ਉਸ ਦੇ ਸਾਥੀਆਂ ਨੇ ਗੁਰੂ ਘਰ ਤੇ ਹਮਲਾ ਕਰ ਦਿਤਾ ਅਤੇ ਸਾਰਾ ਸਾਮਾਨ ਲੁਟ ਲਿਆ ਬਲਕਿ ਧੀਰ ਮਲ ਦੇ ਸ਼ੀਂਹਾਂ ਨਾਮੀ ਸੇਵਕ ਨੇ ਉਸਦਾ ਇਸ਼ਾਰਾ ਪਾਕੇ ਗੁਰੂ ਤੇਗ਼ ਬਹਾਦਰ ਉਪਰ ਗੋਲ਼ੀ ਦਾਘ ਦਿਤੀ ਜੋ ਕਿ ਆਪ ਦੇ ਮੋਢੇ ਨੂੰ ਛੂੰਹਦੀ ਹੋਈ ਅਗੇ ਨਿਕਲ

ਗਈ, ਅਤੇ ਜਦੋਂ ਗੁਰੂ ਕੇ ਸਿਖਾਂ ਨੂੰ ਇਸ ਗੱਲ ਦਾ ਪਤਾ ਲਗਾ ਤਾਂ ਉਨ੍ਹਾਂ ਧੀਰ ਮਲ ਆਦਿ ਦਾ ਪਿਛਾ ਕੀਤਾ ਤੇ ਉਨ੍ਹਾਂ ਸਾਰਿਆਂ ਨੂੰ ਭਜਾ ਦੇਣ ਤੋਂ ਇਲਾਵਾ ਨਿਰਾ ਗੁਰੂ ਘਰ ਦਾ ਲੁਟਿਆ ਹੋਇਆ ਸਾਮਾਨ ਹੀ ਵਾਪਸ ਨਹੀਂ ਮੋੜ ਲਿਆਂਦਾ ਬਲਕਿ ਧੀਰ ਮਲ ਦਾ ਬਹੁਤ ਸਾਰਾ ਸਾਮਾਨ ਸਮੇਤ ਆਦਿ ਗ੍ਰੰਥ ਸਾਹਿਬ ਦੀ ਅਸਲੀ ਮੁਢਲੀ ਬੀੜ ਦੇ, ਜੋ ਧੀਰ ਮਲ ਦੇ ਪਾਸ ਸੀ, ਲੈ ਆਇ ਤਾਂ ਪਤਾ ਲਗਣ ਪਰ ਗੁਰੂ ਜੀ ਨੇ ਧੀਰ ਮਲ ਦਾ ਸਾਰਾ ਸਾਮਾਨ ਅਤੇ ਆਦਿ ਬੀੜ ਭੀ ਵਾਪਸ ਮੋੜ ਆਉਣ ਦਾ ਹੁਕਮ ਦਿਤਾ। ਗੁਰੂ ਕੇ ਸਿਖ ਧੀਰ ਮਲ ਦਾ ਸਾਮਾਨ ਤਾਂ ਉਸ ਸਮੇਂ ਮੋੜ ਆਏ ਪਰੰਤੂ ਬੀੜ ਰਖ ਲਈ ਕਿਉਂਕਿ ਉਹ ਸਮਝਦੇ ਸਨ ਕਿ ਆਦਿ ਗ੍ਰੰਥ ਸਾਹਿਬ ਦੀ ਬੀੜ ਗੁਰੂ ਕਾ ਵਿਰਸਾ ਸੀ ਜੋ ਅਯੋਗ ਢੰਗ ਨਾਲ ਧੀਰ ਮਲ ਨੇ ਕਾਬੂ ਕੀਤਾਂ ਹੋਇਆ ਸੀ। ਇਸ ਤੋਂ ਕੁਝ ਸਮਾਂ ਪਿਛੋਂ ਜਦੋਂ ਗੁਰੂ ਜੀ ਨੇ ਸਮੇਤ ਪ੍ਰਵਾਰ ਅਤੇ ਸਾਮਾਨ ਦੇ ਬਕਾਲੇ ਤੋਂ ਕੀਰਤਪੁਰ ਚਲੇ ਜਾਣ ਦੀ ਤਿਆਰੀ ਕੀਤੀ ਤਾਂ ਆਪ ਨੂੰ ਬੀੜ ਦੇ ਉਨ੍ਹਾਂ ਪਾਸ ਰਹੇ ਹੋਣ ਦਾ ਪਤਾ ਲਗਾ। ਇਸ ਪਰ ਗੁਰੂ ਜੀ ਨੇ ਸਿਖਾਂ ਨੂੰ ਖਾਸੀ ਤਾੜਨਾ ਕੀਤੀ ਅਤੇ ਇਹ ਬੀੜ ਬ੍ਰੇਤੀ ਪਰ ਹਿਫਾਜ਼ਤ ਨਾਲ ਰਖਾ ਦਿਤੀ ਅਤੇ ਧੀਰ ਮਲ ਨੂੰ ਇਸ ਦੀ ਇਤਲਾਹ ਭੇਜ ਦਿਤੀ, ਜਿਸ ਤੇ ਉਹ ਬੀੜ ਉਥੋਂ ਲੈ ਗਿਆ।

ਇਸੇ ਤਰ੍ਹਾਂ ਜਦੋਂ ਸਤਿਗੁਰੂ ਜੀ ਗੁਰੂ ਕੇ ਚਕ (ਅੰਮ੍ਰਿਤਸਰ) ਸ੍ਰੀ ਹਰਿ ਮੰਦਰ ਸਾਹਿਬ ਦੇ ਦਰਸ਼ਨ ਹਿਤ ਉਥੇ ਪੁਜੇ ਤਾਂ ਪੁਜਾਰੀਆਂ ਨੇ ਅਗੋਂ ਦਰਵਾਜ਼ੇ ਬੰਦ ਕਰ ਲਏ। (ਸ੍ਰੀ ਹਰਿਮੰਦਰ ਸਾਹਿਬ ਦੇ ਪਹਿਲੇ ਗ੍ਰੰਥੀ ਸਾਹਿਬ ਬਾਬਾ ਬੁਢਾ ਜੀ ਤੋਂ ਪਿਛੋਂ ਦੂਜੇ ਗਰੰਥੀ ਭਾਈ ਗੁਰਦਾਸ ਜੀ ਥਾਪੇ ਗਏ ਸਨ। ਉਨ੍ਹਾਂ ਦੇ ਗੁਰਪੁਰੀ ਸਿਧਾਰ ਜਾਣ ਮਗਰੋਂ ਇਹ ਪਵਿਤਰ ਅਸਥਾਨ ਪ੍ਰਿਥੀ ਚੰਦ ਦੇ ਖਾਨਦਾਨ ਦੇ ਹਥੀਂ ਆ ਗਿਆ ਸੀ ਅਤੇ ਉਨ੍ਹਾਂ ਨੂੰ ਡਰ ਸੀ ਕਿ ਜੇ ਕਰ ਗੁਰੂ ਤੇਗ਼

ਬਹਾਦਰ ਜੀ ਇਥੇ ਆ ਗਏ ਤਾਂ ਸ਼ਾਇਦ ਗੁਰੂ ਕੇ ਸਿਖ ਇਸ ਤੇ ਕਬਜ਼ਾ ਹੀ ਨਾ ਕਰ ਲੈਣ। ਇਸੇ ਲਈ ਉਨਾਂ ਨੇ ਗੁਰੂ ਤੇਗ਼ ਬਹਾਦਰ ਜੀ ਦੇ ਆਉਣ ਦੀ ਖ਼ਬਰ ਪਾਕੇ ਦਰਵਾਜ਼ੇ ਬੰਦ ਕੀਤੇ ਸਨ) ਸਤਿ-ਗੁਰੂ ਜੀ ਦੇ ਨਾਲ ਆਏ ਸਿਖ ਚਾਹੁੰਦੇ ਸੀ ਕਿ ਦਰਵਾਜ਼ੇ ਤੋੜ ਕੇ ਅੰਦਰ ਜਾਇਆ ਜਾਇ। ਉਸ ਸਮੇਂ ਸਿਖ ਅਜੇਹਾ ਕਰ ਲੈਣ ਦੇ ਸਮਰੱਥ ਭੀ ਸਨ, ਪਰੰਤੂ ਗੁਰੂ ਤੇਗ਼ ਬਹਾਦਰ ਜੀ ਦੇ ਅਤਿ ਕੋਮਲ ਹਿਰਦੇ ਨੇ ਅਜੇਹੀ ਗੱਲ ਕਰਨ ਦੀ ਆਗਿਆ ਨ ਦਿਤੀ ਅਤੇ ਗੁਰੂ ਜੀ ਬਿਨਾਂ ਦਰਸ਼ਨ ਕੀਤੇ ਹੀ ਪਿੰਡ ਵੱਲੋ ਨੂੰ ਚਲੇ ਗਏ।

ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਬਕਾਲਾ ਛਡ ਕੇ ਕੀਰਤ ਪੁਰ ਚਲੇ ਜਾਣ ਅਤੇ ਉਸ ਤੋਂ ਛੇਤੀ ਪਿਛੋਂ ਅਨੰਦਪੁਰ ਸਾਹਿਬ ਦੀ ਨਵੀਂ ਵਸੋਂ ਕਾਇਮ ਕਰਨ ਅਤੇ ਪਕੇ ਤੌਰ ਉਥੇ ਡੇਰਾ ਲਾ ਲੈਣ ਪਿਛੇ ਭੀ ਭੇਦ ਭਰੀ ਇਹੋ ਗੱਲ ਸੀ ਕਿ ਭਾਵੇਂ ਆਪ ਦੇ ਮਨ ਅੰਦਰ ਤਾਂ ਕਿਸੇ ਨਾਲ ਵੈਰ ਭਾਵਨਾਂ ਨਹੀਂ ਸੀ, ਪਰ ਆਪ ਸਮਝਦੇ ਸਨ ਕਿ ਸ਼ਰੀਕੇ ਵਿਚ ਰਹਿਣ ਨਾਲ ਧੀਰ ਮਲ ਦੀ ਤੇ ਉਸ ਦੇ ਸਾਥੀਆਂ ਦੀ ਈਰਖਾ ਉਨ੍ਹਾਂ ਦੇ ਮਨਾਂ ਨੂੰ ਹਮੇਸ਼ਾਂ ਕਲਪਾਉਂਦੀ ਰਹੇਗੀ, ਇਸ ਲਈ ਉਨ੍ਹਾਂ ਤੋਂ ਦੂਰ ਚਲੇ ਜਾਣਾ ਉਨ੍ਹਾਂ ਨੂੰ ਸ਼ਾਂਤ ਤੇ ਸੰਤੁਸ਼ਟ ਰਖੇਗਾ।

ਅਜੇਹੇ ਕਿਤਨੇ ਹੀ ਹੋਰ ਵਾਕਿਆਤ ਹਨ ਜਿਨ੍ਹਾਂ ਤੋਂ ਸਪਸ਼ਟ ਹੁੰਦਾ ਹੈ ਕਿ ਸਤਿਗੁਰੂ ਤੇਗ਼ ਬਹਾਦਰ ਜੀ ਦਾ ਹਿਰਦਾ ਕਿੰਨਾ ਕੋਮਲ, ਨਿਰਮਲ, ਵੈਰ ਰਹਿਤ ਅਤੇ ਬਖਸ਼ੰਦ ਸੀ। ਪਰ ਕਸ਼ਮੀਰ ਤੋਂ ਸੁਆਲੀ ਬਣ ਕੇ ਆਏ ਬ੍ਰਾਹਮਣਾਂ ਦੀ ਬਾਂਹ ਫੜਣ ਪਿਛੇ ਕੇਵਲ ਏਨੀ ਗੱਲ ਹੀ ਨਹੀਂ ਸੀ। ਬਖਸ਼ੰਦ ਹੋਣ ਤੋਂ ਇਲਾਵਾ ਆਪ ਦਾ ਹਿਰਦਾ ਅਤਿ ਤਰਸਵਾਨ ਭੀ ਸੀ। ਆਪ ਦੇ ਅੰਦਰ ਦੁਖੀਆਂ ਦੇ ਦਰਦ ਵੰਡਣ ਦਾ ਉਮਾਹ ਸੀ। ਆਪ ਪੂਰਨ ਬ੍ਰਹਮ ਗਿਆਨੀ ਸਨ ਅਤੇ ਪਰ ਉਪਕਾਰ ਦੀ ਭਾਵਨਾ ਆਪ ਦੀ ਰਗ ਰਗ ਅੰਦਰ ਸਮਾਈ ਹੋਈ ਹੀ। ਦਰਦ ਭਰੇ ਹਿਰਦੇ ਦੀ ਜਿਸ ਭਾਵਨਾ ਅਧੀਨ ਸਤਿਗੁਰੂ ਨਾਨਕ ਦੇਵ ਜੀ

ਨੇ ਦੁਖੀਆਂ ਦੇ ਦੁਖ ਨ ਜਰਦੇ ਹੋਏ ਕਰਤਾ ਪੁਰਖ ਨੂੰ ਗਿਲਾ ਦੇਣੋਂ ਵੀ ਸੰਕੋਚ ਨਹੀਂ ਕੀਤਾ ਸੀ :

'ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨਾ ਆਇਆ,
ਕਰਤਾ ਤੂੰ ਸਭਨਾ ਕਾ ਸੋਈ' (ਆਸਾ ਮਃ ੧)

ਅਤੇ ਵਿਲਕਦੇ, ਲੁਛਦੇ ਅਤੇ ਅਗ ਵਿਚ ਸੜਦੇ ਦੁਖੀਆਂ ਦੇ ਦੁਖ ਹਰਣ ਦੇ ਸਾਧਨ ਕੀਤੇ ਸਨ, ਕੁਰਲਾਉਂਦੇ ਤੇ ਰੋਂਦੇ ਬ੍ਰਾਹਮਣਾਂ ਨੂੰ ਵੇਖ ਓਹੀ ਦਰਦ ਭਾਵਨਾ ਅਜ ਸਤਿਗੁਰੂ ਤੇਗ ਬਹਾਦਰ ਦੇ ਹਿਰਦੇ ਨੂੰ ਟੁੰਬ ਰਹੀ ਸੀ। ਆਪ ਦਾ ਇਹ ਵੀ ਦ੍ਰਿੜ ਵਿਸ਼ਵਾਸ ਸੀ ਕਿ ਸਚ ਦੇ ਗ੍ਰਹਿਨ ਕਰਨ ਦੀ ਭਾਵਨਾ ਹਰ ਮਨੁਖ ਦੀ ਨਿਜੀ ਹੈ ਅਤੇ ਇਹੋ ਉਸਦਾ ਧਰਮ ਹੈ ਅਤੇ ਹਰ ਮਨੁਖ ਨੂੰ ਖੁੱਲ੍ਹ ਹੈ ਕਿ ਆਪਨੀ ਭਾਵਨਾ ਅਨੁਸਾਰ ਉਹ ਆਪਣੇ ਧਰਮ ਵਿਚ ਪੱਕਾ ਹੋਵੇ। ਕਿਸੇ ਨੂੰ ਇਹ ਹੱਕ ਨਹੀਂ ਕਿ ਉਹ ਕਿਸੇ ਦੂਜੇ ਨੂੰ ਡਰ ਦੇ ਕੇ ਜਾਂ ਸਖਤੀ ਕਰਕੇ ਉਸ ਦੀ ਭਾਵਨਾ ਤੇ ਉਸਦੇ ਵਿਸ਼ਵਾਸ ਨਾਲ ਖੇਡੇ। ਇਕ ਸੁਲਝੇ ਹੋਏ ਮਨੁਖ ਦੀ ਪਰਖ ਲਈ ਗੁਰੂ ਜੀ ਦੀ ਕਸਵੱਟੀ ਇਹੋ ਸੀ ਕਿ ਉਹ ਕਿਸੇ ਨੂੰ ਡਰਾਵੇ ਨਾ ਅਤੇ ਨਾ ਕਿਸੇ ਪਾਸੋਂ ਡਰੇ :

'ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ'
(ਸਲੋਕ ਮ: ੯)

ਸੋ ਜਦੋਂ ਆਪ ਨੇ ਵੇਖਿਆ ਕਿ ਇਕ ਜਾਬਰ ਮਨੁਖ ਦੂਜੇ ਬਲਹੀਨ ਮਨੁਖਾਂ ਦੇ ਵਿਸ਼ਵਾਸ ਨਾਲ ਖੇਡਦਾ ਅਤੇ ਉਨ੍ਹਾਂ ਦੀ ਧਰਮ ਭਾਵਨਾ ਨੂੰ ਕੁਚਲ ਦੇਣਾ ਚਾਹੁੰਦਾ ਹੈ ਤਾਂ ਭਾਵੇਂ ਉਹ ਵਿਸ਼ਵਾਸ ਤੇ ਭਾਵਨਾ ਠੀਕ ਸਨ ਜਾਂ ਗ਼ਲਤ, ਆਪ ਨੇ ਜਾਬਰ ਦੇ ਅਜਿਹੇ ਵਰਤਾਰੇ ਨੂੰ ਅਯੋਗ ਤੇ ਅਜਰ ਜਾਣ ਕੇ ਉਸ ਦੇ ਉਲਟ ਆਵਾਜ਼ ਉਠਾਉਣ ਦਾ ਫੈਸਲਾ ਕੀਤਾ। ਜਿਸ ਸਤਿਆ ਗ੍ਰਹਿ ਦੀ ਨੀਤੀ ਨੂੰ ਵੀਹਵੀਂ ਸਦੀ ਦੇ ਭਾਰਤ ਨੇ ਅਪਨਾਇਆ ਹੈ ਉਸ ਦੀ ਨੀਂਹ ਸਤਿ ਗੁਰੂ ਜੀ ਨੇ ਅਜ ਤੋਂ ਤਿੰਨ

ਸੌ ਸਾਲ ਪਹਿਲੋਂ ਰਖੀ, ਅਤੇ ਇਕ ਪੱਕੇ ਸਤਿਆ ਗ੍ਰਹੀ ਦੀ ਨਿਆਈਂ ਮਜ਼ਲੂਮ ਹਿੰਦੂ ਜਾਤੀ ਦੀ ਧਰਮ ਰਖਿਆ ਲਈ ਆਪਾ ਨਿਛਾਵਰ ਕਰ ਦੇਣ ਦਾ ਤਹਈਆ ਕੀਤਾ। ਇਸ ਫੈਸਲੇ ਦੇ ਪਿਛੇ ਸਤਿਗੁਰੂ ਤੇਗ਼ ਬਹਾਦਰ ਜੀ ਦੇ ਹਿਰਦੇ ਦੀ ਕੋਮਲਤਾ, ਮਜ਼ਲੂਮ ਤੇ ਦੁਖੀ ਜਨਤਾ ਨਾਲ ਹਮਦਰਦੀ ਅਤੇ ਹਰ ਕਿਸੇ ਨੂੰ ਅਪਨੇ ਧਰਮ ਵਿਸ਼ਵਾਸ ਰਖਣ ਦੀ ਖੁਲ੍ਹ (ਆਜ਼ਾਦੀ) ਦਿਵਾਉਣ ਦੀਆਂ ਭਾਵਨਾ ਕੰਮ ਕਰ ਰਹੀਆਂ ਸਨ। ਆਪ ਨੇ ਕਸ਼ਮੀਰੀ ਬ੍ਰਾਹਮਣਾਂ ਨੂੰ ਪੂਰਾ ਧਰਵਾਸ ਦਿਤਾ ਅਤੇ ਬੜੇ ਸਪਸ਼ਟ ਸ਼ਬਦਾਂ ਵਿਚ ਉਨ੍ਹਾਂ ਨੂੰ ਕਹਿ ਦਿਤਾ ਕਿ ਬਾਦਸ਼ਾਹ ਨੂੰ ਨਿਸਚੇ ਕਰਾ ਦਿਓ ਕਿ ਅਗਰ ਗੁਰੂ ਤੇਗ਼ ਬਹਾਦਰ ਨੂੰ ਮੁਸਲਮਾਨ ਬਣਾ ਲਿਆ ਜਾਏ ਤਾਂ ਦੇਸ਼ ਦੀ ਸਾਰੀ ਜਨਤਾ ਦੀਨ ਇਸਲਾਮ ਨੂੰ ਕਬੂਲ ਕਰ ਲਵੇਗੀ। ਹਕੂਮਤ ਵਾਸਤੇ ਇਹ ਗੱਲ ਬੜੀ ਉਤਸ਼ਾਹ ਭਰੀ ਸੀ ਕਿ ਕੇਵਲ ਇਕ ਗੁਰੂ ਤੇਗ਼ ਬਹਾਦਰ ਨੂੰ ਦੀਨਦਾਰ ਬਣਾ ਲੈਣ ਨਾਲ ਸਾਰੀ ਹਿੰਦਵੀਅਤ ਮੁਸਲਮਾਨ ਬਣ ਜਾਵੇਗੀ। ਦੂਜੇ ਵੰਨੇ ਸਤਿਗੁਰੂ ਜੀ ਦੇ ਸਾਰਾ ਭਾਰ ਆਪਨੇ ਸਿਰ ਲੈ ਲੈਣ ਦਾ ਭਾਵ ਇਹ ਭੀ ਸੀ ਕਿ ਹਕੂਮਤ ਨੂੰ ਅਜੇਹਾ ਨਿਸਚਾ ਹੋ ਜਾਣ ਤੇ ਉਹ ਜਨਤਾ ਤੇ ਸਖਤੀ ਕਰਨ ਤੋਂ ਹਟ ਜਾਵੇਗੀ ਅਤੇ ਅਪਣਾ ਸਾਰਾ ਤਾਣ ਗੁਰੂ ਜੀ ਨੂੰ ਦੀਨ ਅੰਦਰ ਲੈ ਆਉਣ ਤੇ ਲਾਵੇਗੀ। ਇਸ ਤਰ੍ਹਾਂ ਹਿੰਦੂ ਜਨਤਾ ਨੂੰ ਕੁਝ ਸਮੇਂ ਲਈ ਸੁਖ ਦਾ ਸਾਹ ਆ ਜਾਵੇਗਾ।

ਕਸ਼ਮੀਰੀ ਬ੍ਰਾਹਮਣਾਂ ਨੇ ਸਤਿਗੁਰੂ ਜੀ ਦੇ ਇਸ ਸੁਝਾਓ ਨੂੰ ਪ੍ਰਵਾਣ ਕਰ ਲਿਆ ਅਤੇ ਬਾਦਸ਼ਾਹ ਨੂੰ ਇਸ ਤੋਂ ਸੂਚਤ ਕਰ ਦਿਤਾ। ਬ੍ਰਾਹਮਣਾਂ ਦਾ ਇਹ ਕਰਤਵ ਇਸ ਗੱਲ ਦਾ ਭੀ ਲਖਾਇਕ ਹੈ ਕਿ ਉਸ ਸਮੇਂ ਦੀ ਕਈ ਕ੍ਰੋੜ ਹਿੰਦੂ ਜਨਤਾ ਦੇ ਮੁਖੀਆਂ ਦਾ ਗੁਰੂ ਜੀ ਉਤੇ ਕਿੰਨਾ ਡੂੰਘਾ ਵਿਸ਼ਵਾਸ਼ ਸੀ। ਅਜੇਹੇ ਵਿਸ਼ਵਾਸ਼ ਤੋਂ ਬਿਨਾਂ ਓਹ ਕ੍ਰੋੜਹਾਂ ਹਿੰਦੂਆਂ ਦੇ ਧਰਮ ਨੂੰ ਏਨੇ ਵਡੇ ਖਤਰੇ (Risk) ਵਿਚ ਕਦੀ ਨ ਪਾਉਂਦੇ ਅਤੇ ਇਹ ਗੱਲ ਕਦੀ ਨ ਮੰਨਦੇ ਕਿ ਜੇ ਗੁਰੂ ਜੀ

ਮੁਸਲਮਾਨ ਹੋ ਜਾਣ ਤਾਂ ਉਹ ਮੁਸਲਮਾਨ ਹੋ ਜਾਣਗੇ। ਇਸ ਤੋਂ ਇਹ ਪੂਰੇ ਤੌਰ ਸਿੱਧ ਹੈ ਕਿ ਅਜ ਤੋਂ ਤਿੰਨ ਸੌ ਸਾਲ ਪਹਿਲੋਂ ਦਾ ਭਾਰਤੀ ਹਿੰਦੂ ਸਮੁਚੇ ਤੌਰ ਗੁਰੂ ਘਰ ਤੇ ਕਿੰਨਾ ਵਿਸ਼ਵਾਸ਼ ਰਖ਼ਦਾ ਸੀ।

ਗੁਰੂ ਤੇਗ ਬਹਾਦਰ ਜੀ ਨੂੰ ਕੋਈ ਭੁੱਲ ਨਹੀਂ ਸੀ ਕਿ ਸਾਰੀ ਹਿੰਦਵੀਅਤ ਦਾ ਭਾਰ ਆਪਨੇ ਮੋਢਿਆਂ ਤੇ ਲੈ ਕੇ ਓਹ ਕਿੰਨਾ ਵਡਾ ਖਤਰਾ ਆਪਣੇ ਸਿਰ ਲੈ ਰਹੇ ਸਨ। ਉਨ੍ਹਾਂ ਦੇ ਪਿਤਾ ਗੁਰੂ, ਸਤਿਗੁਰੂ ਹਰਿਗੋਬਿੰਦ ਸਾਹਿਬ ਜਿਨਾਂ ਨੂੰ ਬਾਦਸ਼ਾਹ ਜਹਾਂਗੀਰ ਦੇ ਹੁਕਮ ਅਧੀਨ ਗਵਾਲੀਅਰ ਦੇ ਕਿਲੇ ਅੰਦਰ ਕੈਦ ਰਖਿਆ ਗਿਆ ਸੀ ਅਤੇ ਜਿਨ੍ਹਾਂ ਨੂੰ ਸ਼ਾਹ ਜਹਾਨ ਦੇ ਸਮੇਂ ਕਈ ਵਾਰ ਸ਼ਾਹੀ ਫੌਜਾਂ ਨਾਲ ਟਕਰਨਾ ਪਿਆ ਸੀ, ਦੀ ਸਮੁਚੀ ਜੀਵਨ ਕਥਾ ਉਨ੍ਹਾਂ ਦੇ ਸਾਮ੍ਹਣੇ ਸੀ, ਉਹ ਇਹ ਭੀ ਭਲੀ ਤਰ੍ਹਾਂ ਜਾਣਦੇ ਸਨ ਕਿ ਇਸੇ ਮੁਗਲ ਹਕੂਮਤ ਨੇ ਉਨ੍ਹਾਂ ਦੇ ਦਾਦਾ ਗੁਰੂ ਸਤਿਗੁਰੂ ਅਰਜਨ ਦੇਵ ਜੀ ਨੂੰ ਅਕਹਿ ਅਤੇ ਅਸਹਿ ਤਸੀਹੇ ਦੇ ਕੇ ਸ਼ਹੀਦ ਕਰ ਦਿਤਾ ਸੀ, ਜਦੋਂ ਕਿ ਉਨ੍ਹਾਂ ਨੇ ਸਮੇਂ ਦੀ ਹਕੂਮਤ ਵਿਰੁਧ ਇਕ ਸ਼ਬਦ ਭੀ ਮੂੰਹ ਤੋਂ ਨਹੀਂ ਕਢਿਆ ਸੀ, ਤਾਂ ਐਸੀ ਹਕੂਮਤ ਨੂੰ ਸਾਰੀ ਹਿੰਦੂ ਜਾਤੀ ਦਾ ਭਾਰ ਆਪਣੇ ਸਿਰ ਲੈ ਲੈਣ ਦੀ ਵੰਗਾਰ (ਚੈਲੰਜ) ਪਾਉਣੀ ਕੋਈ ਛੋਟੀ ਜਹੀ ਗੱਲ ਨਹੀਂ ਸੀ। ਜਿਸ ਹਿੰਦੂ ਜਾਤੀ ਦੀ ਹੋਂਦ ਨੂੰ ਹੀ ਭਾਰਤ ਦੀ ਸਰ ਜ਼ਮੀਨ ਤੋਂ ਖਤਮ ਕਰ ਦੇਣ ਲਈ ਹਕੂਮਤ ਤੁੱਲ ਚੁਕੀ ਹੋਈ ਸੀ, ਉਸ ਦੇ ਪ੍ਰਤੀਨਿਧ ਦੀ ਹੈਸੀਅਤ ਵਿਚ ਮੁਗ਼ਲ ਸਾਮਰਾਜ ਦਾ ਸਾਮ੍ਹਣਾ ਕਰਨਾ ਮਾਮੂਲੀ ਗੱਲ ਨਹੀਂ ਸੀ। ਪਰ ਇਹ ਸਭ ਕੁਝ ਪੂਰੇ ਤੌਰ ਜਾਣਦੇ ਹੋਇ ਭੀ ਸ੍ਰੀ ਗੁਰੂ ਜੀ ਨੇ ਇਹ ਜ਼ਿਮੇਂਵਾਰੀ ਆਪਣੇ ਸਿਰ ਲੈ ਲਈ।

ਦੂਜੇ ਵੰਨੇ ਆਪ ਉਤੇ ਇਹ ਗੱਲ ਭੀ ਸੂਰਜ ਵਤ ਰੌਸ਼ਨ ਸੀ ਕਿ ਆਪ ਆਪਣੇ ਪਿਛੇ ਇਕ ਸੱਤ ਸਾਲ ਦੇ ਬੱਚੇ ਨੂੰ ਛਡ ਕੇ ਜਾ ਰਹੇ ਸਨ, ਸਾਰਾ ਸ਼ਰੀਕਾ ਜਿਸ ਦਾ ਦੁਸ਼ਮਣ ਸੀ, ਜਿਸ ਦੁਸ਼ਮਣੀ ਕਾਰਨ ਆਪ ਨੇ ਪਹਿਲੋਂ ਬਕਾਲਾ ਤੇ ਫਿਰ ਕੀਰਤ ਪੁਰ ਤਿਆਗਿਆ ਸੀ, ਜਿਸ ਬਚੇ ਦੀਆਂ ਹਾਲੇ ਦੁਧ ਦੀਆਂ ਦੰਦੀਆਂ ਵੀ ਨਹੀਂ ਉਖੜੀਆਂ ਸਨ,

ਜਿਸ ਦੀ ਮਾਤਾ ਮਾਤ ਗੁਜਰੀ ਅਤੇ ਬਿਰਧ ਦਾਦੀ ਮਾਤ ਨਾਨਕੀ ਨੇ ਹਾਲਾਂ ਉਸ ਦੇ ਲਾਡਾਂ ਦਾ ਸੁਆਦ ਭੀ ਨਹੀਂ ਮਾਣਿਆ ਸੀ, ਜਿਸ ਦੇ ਜੀਵਨ ਦੀ ਕਲੀ ਹਾਲਾਂ ਪੂਰੀ ਤਰ੍ਹਾਂ ਖੁਲ੍ਹੀ ਭੀ ਨਹੀਂ ਸੀ ।

ਫਿਰ ਗੁਰੂ ਤੇਗ਼ ਬਹਾਦਰ ਜੀ ਦੇ ਸਾਮ੍ਹਣੇ ਸਭ ਤੋਂ ਮਹਾਨ ਅਤੇ ਸੋਚ ਜਨਕ ਵਿਚਾਰ ਇਹ ਸੀ ਕਿ ਜਿਸ ਗੁਰ ਗਦੀ ਦੀ ਸਉਂਪਨਾ ਆਪ ਨੂੰ ਹੋਈ ਹੋਈ ਸੀ ਅਤੇ ਸਿਖੀ ਦੇ ਜਿਸ ਪੌਦੇ ਨੂੰ ਦੋ ਸੌ ਸਾਲਾਂ ਅੰਦਰ ਮੌਲਦਾ ਕੀਤਾ ਗਿਆ ਸੀ ਉਸ ਨੂੰ ਸਿਖਰ ਤੇ ਲੈ ਜਾਣਾ ਹਾਲਾਂ ਬਾਕੀ ਸੀ, ਜਿਸ ਦੇ ਲਈ ਆਪ ਅਤੇ ਕੇਵਲ ਆਪ ਹੀ ਜ਼ਿਮੇਂਵਾਰ ਸਨ । ਹਾਲਾਂ ਨੌਂ ਸਾਲ ਪੂਰੇ ਨਹੀਂ ਹੋਇ ਸਨ ਜਦੋਂ ਇਹ ਗੱਲ ਚੰਗੀ ਤਰ੍ਹਾਂ ਘੋਖੀ ਗਈ ਸੀ ਕਿ ਸ੍ਰੀ ਤੇਗ਼ ਬਹਾਦਰ ਜੀ ਦੀ ਇਕ ਜ਼ਾਤ ਤੋਂ ਬਿਨਾਂ ਸਾਰੇ ਸਮਾਜ ਅੰਦਰ ਕੋਈ ਪੁਰਸ਼ ਇਸ ਯੋਗ ਨਹੀਂ ਸੀ ਕਿ ਗੁਰੂ ਨਾਨਕ ਦੀ ਗੱਦੀ ਨੂੰ ਸੰਭਾਲ ਸਕੇ । ਬਕਾਲੇ ਅੰਦਰ ਉਗਮੇ ਬਾਈ ਗੁਰੂ ਇਹ ਸਿਧ ਕਰਨ ਵਿਚ ਅਸਫਲ ਰਹੇ ਸਨ ਕਿ ਓਹ ਗੁਰ ਗੱਦੀ ਦੇ ਲਾਇਕ ਸਨ । ਤਾਂ ਜਿਸ ਗੁਰ ਗੱਦੀ ਦੀ ਸੰਭਾਲ ਆਪ ਦੇ ਜ਼ਿਮੇਂ ਸੀ, ਅਤੇ ਜਿਸ ਸਿਖੀ ਨੂੰ ਮੌਲਦਾ ਰਖਣਾ ਕੇਵਲ ਆਪ ਦੀ ਇਕ ਜ਼ਾਤ ਤੇ ਨਿਰਭਰ ਸੀ ਉਸ ਦੀ ਜ਼ਿਮੇਂਵਾਰੀ ਨੂੰ ਸਤਿਗੁਰੂ ਨੇ ਹਿੰਦੂ ਧਰਮ ਦੀ ਰਖਿਆ ਦੇ ਸਵਾਲ ਤੋਂ ਕੁਰਬਾਨ ਕਰ ਦਿਤਾ, ਯਾਨੀ ਆਪਣੀ ਵਿਚਾਰਧਾਰਾ ਅਤੇ ਆਪਣੇ ਧਰਮ ਨੂੰ ਖਤਰੇ ਵਿਚ ਪਾ ਕੇ ਭੀ ਗੁਰੂ ਤੇਗ਼ ਬਹਾਦਰ ਜੀ ਨੇ ਸ਼ਰਣ ਆਇਆਂ ਦੇ ਧਰਮ ਦੀ ਰਖਿਆ ਦਾ ਬੀੜਾ ਉਠਾਇਆ ਅਤੇ ਆਪਣੇ ਸਰੀਰ ਦੀ ਬਲੀ ਦੇ ਦਿੱਤੀ। ਇਸ ਤੋਂ ਵਡੀ ਕੁਰਬਾਨੀ ਹੋਰ ਕੀ ਹੋ ਸਕਦੀ ਹੈ? ਇਸੇ ਲਈ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਆ ਸੀ 'ਤੇਗ਼ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨਿ' ਅਰਥਾਤ ਆਪਣੇ ਧਰਮ ਨੂੰ ਖਤਰੇ ਵਿਚ ਪਾ ਕੇ ਦੂਜਿਆਂ ਦੀ ਧਰਮ ਰਖਿਆ ਕਰਨ ਦੀ ਜੋ ਕ੍ਰਿਆ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਕੀਤੀ ਐਸੀ ਕਦੀ ਕਿਸੇ ਹੋਰ ਨੇ ਨਹੀਂ ਕੀਤੀ। ਇਸੇ ਲਈ ਆਪ ਦੀ ਸ਼ਹੀਦੀ ਅਦੁਤੀ ਅਤੇ ਲਾਸਾਨੀ ਹੈ ।

ਪਰ ਇਸ ਦੇ ਪਿਛੇ ਹੋਰ ਭੇਦ ਭੀ ਹੈ, ਜਿਸ ਦੇ ਜਾਨਣ ਲਈ ਸਾਨੂੰ ਆਪ ਦੇ ਜੀਵਨ ਪਿਛੋਕੜ ਤੇ ਇਕ ਨਜ਼ਰ ਪਾਉਣੀ ਪਵੇਗੀ। ਸ੍ਰੀ ਤੇਗ ਬਹਾਦਰ ਜੀ ਗੁਰੂ ਹਰਿ ਗੋਬਿੰਦ ਸਾਹਿਬ ਦੇ ਸਾਰਿਆਂ ਤੋਂ ਛੋਟੇ ਸਾਹਿਬਜ਼ਾਦੇ ਸਨ। ਛੋਟੀ ਉਮਰ ਤੋਂ ਹੀ ਆਪ ਦਾ ਰਹਿਣ ਸਹਿਣ ਤੇ ਸੁਭਾਉ ਉਪਰਾਮਤਾ ਵਾਲਾ ਸੀ। ਆਪ ਦੇ ਅੰਦਰ ਕਿਸੇ ਰਸ ਸੁਆਦ ਭੋਗ ਤੇ ਪ੍ਰਾਪਤੀ ਦੀ ਪਕੜ ਨਹੀਂ ਸੀ, ਨ ਕਿਸੇ ਮਾਨ ਵਡਿਆਈ ਲੈਣ ਦੀ ਚਾਂਹਨਾ ਹੀ ਸੀ। ਆਪ ਦੇ ਅਜਿਹੇ ਸੁਭਾਉ ਸਦਕਾ ਹੀ ਲੋਕਾਂ ਵਿਚ ਆਪ ਤਿਆਗ ਮਲ ਕਰਕੇ ਕਥੇ ਤੇ ਬੁਲਾਏ ਜਾਂਦੇ ਸਨ। ਜਦੋਂ ਦਿਲੀ ਅੰਦਰ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਨ ਜੋਤੀ ਜੋਤਿ ਸਮਾਉਣ ਸਮੇਂ ਅਗੋਂ ਲਈ ਗੁਰੂ ਗਦੀ ਦਾ ਸੰਕੇਤ 'ਬਾਬਾ ਬਕਾਲੇ' ਕਹਿ ਕੇ ਦਿਤਾ ਅਤੇ ਇਹ ਖਬਰ ਮਿਲਣ ਤੇ ਸ੍ਰੀ ਗੁਰੂ ਰਾਮਦਾਸ ਸਾਹਿਬ ਦੇ ਪ੍ਰਵਾਰ ਚੋ ਬਹੁਤ ਸਾਰੇ ਸੋਢੀ ਸਾਹਿਬ-ਜ਼ਾਦੇ ਬਕਾਲੇ ਅੰਦਰ ਗੁਰਿਆਈ ਦੀਆਂ ਮੰਜੀਆਂ ਲਗਾ ਬੈਠੇ, ਉਸ ਸਮੇਂ ਭੀ ਸ੍ਰੀ ਤੇਗ ਬਹਾਦਰ ਜੀ ਨੇ ਕਿਸੇ ਅਜੇਹੀ ਇਛਾ ਦਾ ਪ੍ਰਗਟਾਵਾ ਨਹੀਂ ਕੀਤਾ ਬਲਕਿ ਆਪ ਅਪਨੇ ਸਿਮਰਨ ਸਾਧਨ ਵਾਲੇ ਭੋਰੇ ਅੰਦਰ ਹੀ ਛੁਪੇ ਬੈਠੇ ਰਹੇ, ਹਾਲਾਂਕਿ ਉਸ ਸਮੇਂ ਬਕਾਲੇ ਅੰਦਰ ਰਿਸ਼ਤੇ ਵਿਚੋਂ ਕੇਵਲ ਆਪ ਹੀ ਸਨ ਜੋ ਗੁਰੂ ਹਰਿ ਕ੍ਰਿਸ਼ਨ ਸਾਹਿਬ ਦੇ ਬਾਬਾ ਜੀ ਸਨ ਅਤੇ ਜਿਨ੍ਹਾਂ ਉਪਰ 'ਬਾਬਾ ਬਕਾਲੇ' ਵਾਲਾ ਸਤਿਗੁਰੂ ਜੀ ਦਾ ਸੰਕੇਤ ਠੀਕ ਢੁਕਦਾ ਸੀ। ਫਿਰ ਧੀਰਮਲ ਦਾ ਸਾਰਾ ਸਾਮਾਨ ਸਮੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਾਪਸ ਮੋੜ ਦੇਣਾ ਭੀ ਆਪ ਦੀ ਤਿਆਗ ਬਿਰਤੀ ਦਾ ਸੂਚਕ ਹੈ। ਗੁਰੂ ਗੱਦੀ ਨੂੰ ਸ਼ਸ਼ੋਭਤ ਕਰਨ ਦੇ ਸਮੇਂ ਅੰਦਰ ਆਪ ਦੇ ਰਚੇ ੧੧੫ ਸ਼ਬਦਾਂ ਤੇ ਸਲੋਕਾਂ ਵਿਚੋਂ ਭੀ ਆਪ ਦੀ ਅਜੇਹੀ ਬਿਰਤੀ ਸਪਸ਼ਟ ਹੁੰਦੀ ਹੈ। ਇਤਿਆਦਕ ਅਨੇਕ ਮਿਸਾਲਾਂ ਹਨ ਜਿਨ੍ਹਾਂ ਤੋਂ ਸਿਧ ਹੁੰਦਾ ਹੈ ਕਿ ਆਪ ਦੁਨੀਆਂਦਾਰੀ ਦੀ ਹਰ ਪਕੜ ਤੋਂ ਬਹੁਤ ਉਪਰ ਸਨ, ਅਤੇ ਆਪ ਦਾ ਮਹਾਨ ਤਿਆਗੀ ਜੀਵਨ ਸੀ। ਆਪ ਦੀ

ਸ਼ਹੀਦੀ ਅਥਵਾ ਪਰਉਪਕਾਰ ਹਿਤ ਸਰੀਰ ਤਿਆਗ ਦਾ ਕਰਤਵ ਭੀ ਇਸੇ ਦਾ ਲਖਾਇਕ ਹੈ। ਇਸ ਤਰ੍ਹਾਂ ਆਪਣੇ ਸਰੀਰ ਦੀ ਬਲੀ ਦੇ ਦੇਣਾ ਆਪ ਦੇ ਜੀਵਨ ਦੀ ਇਕ ਸਹਿਜ ਕ੍ਰਿਆ ਬਣ ਜਾਂਦੀ ਹੈ ਜਿਸ ਵਿਚ ਕਿਸੇ ਤਰ੍ਹਾਂ ਦੇ ਸੁਖ ਦੁਖ, ਖੁਸ਼ੀ ਗ਼ਮੀ ਜਾਂ ਜੀਵਨ ਮਰਨ ਦਾ ਵਿਚਾਰ ਹੀ ਨਹੀਂ। ਜਿਥੇ ਪਕੜ ਨਹੀਂ, ਤਿਆਗ ਹੈ, ਉਥੇ 'ਆਸਾ ਭੀਤਰ ਰਹੈ ਨਿਰਾਸਾ' ਦੀ ਸਹਿਜ ਸਥਿਤੀ ਬਣ ਜਾਇਆ ਕਰਦੀ ਹੈ ਜਿਸ ਨੂੰ ਜੀਵਨ ਮੁਕਤ-'ਜੀਵਤਿਆ ਇਉ ਮਰੀਐ' ਕਹੀਦਾ ਹੈ। ਉਥੇ ਮਰਨ ਦਾ ਭੈ ਨਹੀਂ ਹੁੰਦਾ, ਜੀਵਨ ਦੀ ਖਿਚ ਭੀ ਨਹੀਂ ਹੁੰਦੀ। ਉਹ ਸਰਾਂ ਵਿਚ ਰਾਤ ਕੱਟਣ ਆਏ ਮੁਸਾਫਰ ਦੀ ਨਿਆਈਂ ਉਸ਼ੇਤ ਸਾਰ ਪਰਨਾ ਝਾੜ ਤੁਰਦਾ ਹੈ, ਉਸ ਨੂੰ ਕੁਝ ਲੈ ਤੁਰਨ ਦੀ ਇਛਾ ਨਹੀਂ ਹੁੰਦੀ, ਇਸ ਲਈ ਇਥੋਂ ਜਾਣ ਦੀ ਉਸ ਨੂੰ ਪੀੜ ਭੀ ਕੋਈ ਨਹੀਂ ਹੁੰਦੀ। ਉਸ ਨੂੰ ਪਤਾ ਹੁੰਦਾ ਹੈ ਕਿ ਅਗਲਾ ਦਿਨ ਤੇ ਅਗਲੀ ਰਾਤ ਉਸ ਨੇ ਕਿਸੇ ਹੋਰ ਥਾਉਂ ਬਿਤਾਉਣੀ ਹੈ, ਜਿਥੇ ਉਸ ਦੇ ਲਈ ਲੋੜੀਂਦਾ ਇੰਤਜ਼ਾਮ ਕੀਤਾ ਗਿਆ ਹੋਇਆ ਹੈ। ਉਸ ਦੀ ਤਿਆਗ ਬਿਰਤੀ ਉਸ ਨੂੰ ਭਰਿਆ ਥਾਂ ਛੱਡਣ ਦੀ ਅਉਖ ਪਰਤੀਤ ਹੀ ਨਹੀਂ ਹੋਣ ਦਿੰਦੀ, ਕਿਉਂਕਿ ਉਸ ਦੇ ਅੰਦਰ ਪਕੜ ਨਹੀਂ ਹੁੰਦੀ। ਉਹ

'ਸਹਜੇ ਜਾਗਣੁ ਸਹਜੇ ਸੋਇ,
ਸਹਜ ਹੋਤਾ ਜਾਇ ਸੁ ਹੋਇ' (ਗਉੜੀ ਮ: ੫)

ਗੁਰੂ ਤੇਗ ਬਹਾਦਰ ਸਾਹਿਬ ਦੇ ਤਿਆਗ ਪ੍ਰਭਾਵਤ ਜੀਵਨ ਨੇ ਉਨ੍ਹਾਂ ਨੂੰ ਸਹਜ ਅਵਸਥਾ ਅੰਦਰ ਟਿਕਾ ਦਿਤਾ ਹੋਇਆ ਸੀ। ਉਨ੍ਹਾਂ ਦਾ ਸਹਜ ਇਸ ਸਥਿਤੀ ਦਾ ਸੀ ਕਿ :

'ਜੋ ਹੋਆ ਹੋਵਤ ਸੋ ਜਾਨੈ
ਪ੍ਰਭ ਅਪਨੇ ਕਾ ਹੁਕਮੁ ਪਛਾਨੈ' (ਸੁਖਮਨੀ ਮ: ੫)

ਇਸ ਲਈ ਦੁਖੀਆਂ ਦਾ ਦਰਦ ਵੰਡਾਉਣ ਅਤੇ ਧਰਮ ਦੀ ਆਜ਼ਾਦੀ ਨੂੰ ਬਹਾਲ ਕਰਵਾਉਣ ਦਾ ਫੈਸਲਾ ਕੋਈ ਵਕਤੀ ਜਾਂ ਅਭਾ ਗਤ ਹੋਈ

ਗੱਲ ਨਹੀਂ ਸੀ ਬਲਕਿ ਇਸਦੇ ਪਿਛੇ ਗੁਰੂ ਜੀ ਦੀ ਜੀਵਨ ਭਰ ਦੀ ਬਣੀ ਤਿਆਗ ਬਿਰਤੀ ਅਤੇ ਆਪ ਦੇ ਜੀਵਨ ਦੀ ਸਹਿਜ ਸਥਿਤੀ ਕੰਮ ਕਰ ਰਹੇ ਸਨ।

ਇਸ ਵਿਸ਼ੇ ਤੇ ਇਕ ਹੋਰ ਗੱਲ ਜੋ ਬ੍ਰਾਹਮਣਾਂ ਦੀ ਪੁਕਾਰ ਸੁਣ ਕੇ ਸਤਿਗੁਰੂ ਜੀ ਨੇ ਮਹਿਸੂਸ ਕੀਤੀ ਉਹ ਇਹ ਸੀ, ਕਿ ਬ੍ਰਾਹਮਣ ਚਾਹੁੰਦੇ ਸਨ ਕਿ ਧਰਮ ਭੀ ਬਚ ਜਾਏ ਅਤੇ ਜਾਨ ਭੀ ਬਚੇ। ਉਹ ਨ ਧਰਮ ਛਡਣ ਨੂੰ ਤਿਆਰ ਸਨ ਨ ਜਾਨ ਦੇਣ ਨੂੰ। ਗੁਰੂ ਜੀ ਦਾ ਇਹ ਵਿਸ਼ਵਾਸ ਸੀ ਕਿ ਹਰ ਚੀਜ਼ ਅਪਣਾ ਮੁੱਲ ਮੰਗਦੀ ਹੈ, ਜੇ ਕਰ ਤੁਸੀਂ ਉਸਦਾ ਮੁੱਲ ਤਾਰਨ ਨੂੰ ਤਿਆਰ ਨਹੀਂ ਤਾਂ ਤੁਸੀਂ ਉਹ ਪ੍ਰਾਪਤ ਨਹੀਂ ਕਰ ਸਕਦੇ। ਹਰ ਵਣਜ ਵਾਪਾਰ ਰਾਸ ਮੰਗਦਾ ਹੈ, ਜੇ ਤੁਸੀਂ ਰਾਸ ਪਾਉਗੇ, ਤਾਂ ਹੀ ਉਸ ਵਿਚੋਂ ਲਾਭ ਲੈਣ ਦੇ ਆਸਵੰਦ ਹੋ ਸਕੋਗੇ। ਇਹ ਸਮੁਚੀ ਹਿੰਦੂ ਕੌਮ ਦੀ ਧਰਮ ਰਖਿਆ ਦਾ ਸਵਾਲ ਸੀ। ਪੰਜ ਛੇ ਸੌ ਸਾਲ ਤੋਂ ਇਹ ਆਪਨਾਂ ਧਰਮ ਹਾਰਦੇ ਤੁਰੇ ਆ ਰਹੇ ਸਨ ਅਤੇ ਜੇ ਕਿਧਰੇ ਕੋਈ ਆਦਮੀ ਅਪਣੇ ਧਰਮ ਪਿਛੇ ਜਾਨ ਦੇ ਭੀ ਦੇਂਦਾ ਸੀ ਤਾਂ ਇਹ ਉਸਦੀ ਨਿਜੀ ਧਰਮ ਰਖਿਆ ਲਈ ਨਿਜੀ ਸਾਧਨ ਹੁੰਦਾ ਸੀ। ਮਜਮੂਈ (ਸੰਗਠਤ) ਤੌਰ ਹਿੰਦੂ ਧਰਮ ਨੂੰ ਬਚਾਉਣ ਦਾ ਕੋਈ ਸਾਧਨ ਨਹੀਂ ਸੀ ਕੀਤਾ ਗਿਆ ਜਿਸ ਲਈ ਸਾਰੀ ਕੌਮ ਹੀ ਰਸਾਤਲ ਨੂੰ ਜਾ ਚੁਕੀ ਸੀ। ਸੋ ਜਦੋਂ ਬ੍ਰਾਹਮਣ ਸਤਿਗੁਰੂ ਜੀ ਪਾਸ ਆਪਣੇ ਧਰਮ ਦੀ ਰਖਿਆ ਲਈ ਸਵਾਲੀ ਹੋਏ ਤਾਂ ਗੁਰੂ ਜੀ ਨੇ ਸਪਸ਼ਟ ਕਿਹਾ ਕਿ ਧਰਮ ਰਖਿਆ ਕੁਰਬਾਨੀ ਦਿਤੇ ਬਗੈਰ ਨਹੀਂ ਹੋ ਸਕਦੀ ਅਤੇ ਕੁਰਬਾਨੀ ਭੀ ਉਚੇ ਸੁਚੇ ਜੀਵਨ ਵਾਲਿਆਂ ਦੀ ਹੋਣੀ ਚਾਹੀਦੀ ਹੈ। ਬ੍ਰਾਹਮਣ ਇਹ ਸੁਣ ਕੇ ਚੁਪ ਹੋ ਗਏ। ਓਹ, ਜੋ ਸਾਰੀ ਹਿੰਦੂ ਕੌਮ ਦੀ ਪ੍ਰਤੀਨਿਧਤਾ ਕਰਦੇ ਸਨ, ਧਾਰਮਕ ਜੀਵਨਾਂ ਵਾਲੇ ਮੁਖੀ ਲੋਕ ਹੀ ਹੋਣਗੇ, ਐਵੇਂ ਐਰ ਗੈਰ ਲੋਕ ਤਾਂ ਗੁਰੂ ਕੀ ਸ਼ਰਣ ਨਹੀਂ ਆਏ ਹੋਣੇ, ਪਰੰਤੂ ਓਨ੍ਹਾਂ ਵਿਚੋਂ ਕਿਸੇ ਇਕ ਨੂੰ ਵੀ ਇਹ ਹੌਸਲਾ ਨ ਪਿਆ ਕਿ ਸਮੁਚੀ ਕੌਮ,

ਜਿਸ ਦੀ ਓਹ ਪ੍ਰਤੀਨਿਧਤਾ ਕਰਦੇ ਸਨ, ਦੀ ਧਰਮ ਰਖਿਆ ਲਈ ਓਹ ਆਪਣੀ ਬਲੀ ਦੇਣ ਦੀ ਪੇਸ਼ਕਸ਼ ਕਰੇ ਅਤੇ ਸਾਰੀ ਕੌਮ ਦਾ ਬੋਝ ਆਪਣੇ ਮੋਢਿਆਂ ਤੇ ਲਵੇ।

ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਮੁਗ਼ਲ ਸਾਮਰਾਜ ਦੇ ਸਾਹਮਣੇ ਸਮੁਚੀ ਹਿੰਦੂ ਕੌਮ ਦਾ ਪਖ ਪੇਸ਼ ਕਰਨ ਅਤੇ ਜੇ ਲੋੜ ਪਵੇ ਤਾਂ ਆਪਣੇ ਸਰੀਰ ਦੀ ਕੁਰਬਾਨੀ ਦੇ ਦੇਣ ਦਾ ਬੀੜਾ ਉਠਾਇਆ। ਬ੍ਰਾਹਮਣਾਂ ਵਲੋਂ ਇਹ ਸੂਚਨਾ ਬਾਦਸ਼ਾਹ ਔਰੰਗਜ਼ੇਬ ਨੂੰ ਦਿਤੀ ਗਈ ਸੀ ਕਿ ਸਾਰੀ ਭਾਰਤੀ ਹਿੰਦੂ ਜਾਤੀ ਦੀ ਪ੍ਰਤੀਨਿਧਤਾ ਗੁਰੂ ਜੀ ਕਰਨਗੇ। ਸੋ ਗੁਰੂ ਜੀ ਨੇ ਤਿਆਰੀ ਕੀਤੀ ਅਤੇ ੧੬੭੩ ਈ: ਦੀ ਵਰਖਾ ਰੁਤੇ ਆਪ ਨੇ ਅਨੰਦਪੁਰ ਸਾਹਿਬ ਤੋਂ ਦਿੱਲੀ ਵੱਲ ਨੂੰ ਚਾਲੇ ਪਾ ਦਿਤੇ। ਆਪ ਦਾ ਵਿਚਾਰ ਸੀ ਕਿ ਦਿੱਲੀ ਪਹੁੰਚਣ ਤੋਂ ਪਹਿਲੋਂ ਵਧ ਤੋਂ ਵਧ ਥਾਵਾਂ ਤੇ ਜਾ ਕੇ ਲੋਕਾਂ ਪ੍ਰਤੀ ਇਹ ਸੂਚਨਾ ਦਿਤੀ ਜਾਵੇ ਕਿ ਸਭ ਦੇ ਰੱਖਣ ਅਤੇ ਮਾਰਨ ਵਾਲਾ ਇਕ ਨਿਰੰਕਾਰ ਹੈ, ਜੇ ਓਹ ਰਖੇ ਤਾਂ ਕੋਈ ਮਾਰ ਨਹੀਂ ਸਕਦਾ ਅਤੇ ਜਿਸ ਨੂੰ ਓਹ ਮਾਰੇ ਉਸ ਨੂੰ ਕੋਈ ਮਨੁਖ ਬਚਾ ਨਹੀਂ ਸਕਦਾ, ਇਸ ਲਈ ਕਿਸੇ ਮਨੁਖ ਦਾ ਭਾਵੇਂ ਓਹ ਕਿੰਨਾ ਭੀ ਬਲਵਾਨ ਤੇ ਜਾਬਰ ਕਿਉਂ ਨ ਹੋਵੇ, ਡਰ ਨਹੀਂ ਮੰਨਣਾ ਚਾਹੀਦਾ। ਫਿਰ ਜੋ ਗੱਲ ਵਰਤਨੀ ਹੈ, ਓਹ ਡਰਿਆਂ ਤੇ ਰੋਇਆਂ ਟਲ ਨਹੀਂ ਜਾਣੀ, ਇਸ ਲਈ ਡਰਨ ਦੀ ਤਾਂ ਕਦਾਚਿਤ ਲੋੜ ਨਹੀਂ, ਸਗੋਂ ਮਰਦਾਂ ਵਾਂਗ ਬਿਪਤਾ ਦਾ ਸਾਹਮਣਾ ਕਰਨਾ ਮਨੁਖ ਦਾ ਧਰਮ ਹੈ। ਜਦ ਕਦ ਮਰਨਾ ਤਾਂ ਅਵੱਸ਼ ਹੈ ਫਿਰ ਜਿਸ ਗੱਲ ਨੇ ਅਗੇ ਪਿਛੇ ਵਾਪਰਨਾ ਹੀ ਹੈ, ਉਸ ਦਾ ਭੈ ਕਿਉਂ ਰਖਿਆ ਜਾਏ? ਮਨੁਖ ਦਾ ਸਾਰਾ ਜੀਵਨ ਇਕ ਲੰਮਾ ਸੰਘਰਸ਼ ਹੈ ਜੋ ਸ਼ਕਤੀ ਹੀਨ ਹੋਇਆਂ ਲੜਿਆ ਨਹੀਂ ਜਾ ਸਕਦਾ ਅਤੇ ਇਹ ਸ਼ਕਤੀ ਭਾਵੇਂ ਸਾਮ੍ਰਤੱਖ ਬਲਵਾਨ ਬਾਹਾਂ ਰਾਹੀਂ ਹੁੰਦੀ ਹੈ ਪਰ ਇਸ ਦੇ ਪਿਛੇ ਸ਼ਕਤਸ਼ਾਲੀ ਹਿਰਦਾ ਹੋਣ ਦੀ ਲੋੜ ਹੈ। ਹਿਰਦਾ ਬਲਵਾਨ ਹੁੰਦਾ ਹੈ ਨਾਮ ਸਿਮਰਨ ਅਤੇ ਧਰਮ ਦੀ ਕਮਾਈ

ਦੁਆਰਾ। ਸੋ ਇਸ ਤਰਾਂ ਬਲਵਾਨ ਸਰੀਰ ਅੰਦਰ ਬਲਵਾਨ ਹਿਰਦਾ ਬਣਾਉਣ ਲਈ ਸਿਰਜਨਹਾਰ ਪ੍ਰਭੂ ਦੀ ਓਟ ਤਕਾਉਣੀ ਅਤੇ ਨਿਰਵੈਰ ਤੇ ਨਿਰਭਉ ਰਹਿ ਕੇ ਸੰਸਾਰ ਅੰਦਰ ਵਿਚਰਨਾ ਚਾਹੀਦਾ ਹੈ।

ਸੋ ਸਤਿਗੁਰੂ ਜੀ ਇਸ ਪ੍ਰਕਾਰ ਅਣਖੀ ਜੀਵਨ ਜੀਊਣ ਦੀ ਪ੍ਰੇਰਨਾ ਦੇਂਦੇ ਹੋਏ ਲਗ ਪਗ ਦੋ ਸਾਲ ਪੰਜਾਬ ਅਤੇ ਦਿਲੀ ਦੇ ਆਲੇ ਦੁਆਲੇ ਅਨੇਕ ਥਾਵਾਂ ਤੇ ਜਾਂਦੇ ਰਹੇ। ਆਪ ਨੂੰ ਇਹ ਤਾਂ ਨਿਸਚੇ ਹੀ ਸੀ ਕਿ ਉਨ੍ਹਾਂ ਨੂੰ ਸ਼ਹੀਦ ਕੀਤਾ ਜਾਵੇਗਾ। ਆਪ ਦਾ ਵਿਚਾਰ ਸੀ ਕਿ ਅਜੇਹਾ ਹੋਣ ਤੋਂ ਪਹਿਲੇ ਓਹ ਲੋਕਾਂ ਅੰਦਰ ਜਾਗ੍ਰਤ ਪੈਦਾ ਕਰ ਦੇਣ ਤਾ ਕਿ ਜਿਸ ਸਤਿਆ ਗ੍ਰਹਿ ਦਾ ਮੁਢ ਆਪ ਬੰਨ੍ਹ ਰਹੇ ਸਨ, ਲੋਕ ਉਸ ਦੇ ਲਈ ਤਿਆਰ ਹੋ ਜਾਣ। ਹਰ ਸ਼ਸਤਰ ਦੀ ਵਰਤੋਂ ਲਈ ਉਸਦਾ ਅਭਿਆਸ ਜ਼ਰੂਰੀ ਹੁੰਦਾ ਹੈ। ਸਤਿਗੁਰੂ ਲੋਕਾਂ ਨੂੰ ਸਤਿਆਗ੍ਰਹੀ ਬਣਾਉਣਾ ਚਾਹੁੰਦੇ ਸਨ, ਜਿਸ ਦੇ ਲਈ ਮਨੁਖ ਦਾ ਨਿਰਭਉ ਤੇ ਨਿਰਵੈਰ ਹੋਣਾ ਜ਼ਰੂਰੀ ਹੈ ਜਿਸ ਦੀ ਸਿਖਿਆ ਸਤਿਗੁਰੂ ਦੋ ਸਾਲ ਲੋਕਾਂ ਪ੍ਰਤੀ ਦੇਂਦੇ ਰਹੇ ਅਤੇ ਅਖੀਰ ਆਗਰੇ ਤੋਂ ਫੜੇ ਜਾ ਕੇ ਦਿਲੀ ਲਿਆਂਦੇ ਅਤੇ ਕੈਦ ਕੀਤੇ ਗਏ। ਇਸਤੋਂ ਪਿਛੋਂ ਮੁਗ਼ਲ ਹਕੂਮਤ ਵਲੋਂ ਅਨੇਕਾਂ ਤਸੀਹੇ ਦੇਣ ਅਤੇ ਉਨ੍ਹਾਂ ਦੇ ਵੇਖਦੇ ਭਾਈ ਮਤੀ ਦਾਸ ਨੂੰ ਆਰੇ ਨਾਲ ਦੋਫਾੜ ਕਰਨ ਅਤੇ ਭਾਈ ਦਿਆਲਾ ਜੀ ਨੂੰ ਦੇਗ ਅੰਦਰ ਉਬਾਲ ਦੇਣ ਮਗਰੋਂ ਸਤਿਗੁਰੂ ਤੇਗ ਬਹਾਦਰ ਜੀ ਨੂੰ ਮੱਘਰ ਸੁਦੀ ਚੌਥ ਸੰਨ ੧੬੭੫ ਦੇ ਦਿਨ ਤਲਵਾਰ ਦੇ ਵਾਰ ਨਾਲ ਸ਼ਹੀਦ ਕਰ ਦਿਤਾ ਗਿਆ। ਇਸ ਦਾ ਵਰਨਣ ਕਰਦੇ ਹੋਏ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ ਕਿ ਜਦੋਂ ਇਹ ਦਰਦਨਾਕ ਘਟਨਾ ਵਾਪਰੀ ਤਾਂ 'ਹੈ ਹੈ ਹੈ ਸਭ ਜਗ ਭਇਓ ਜੈ ਜੈ ਜੈ ਸੁਰ ਲੋਕ' ਅਰਥਾਤ ਸਾਰਾ ਜਗਤ ਤ੍ਰਾਸ ਤ੍ਰਾਸ ਕਰ ਉਠਿਆ ਅਤੇ ਦੇਵ ਲੋਕ ਅੰਦਰ 'ਜੈ ਗੁਰੂ ਤੇਗ ਬਹਾਦਰ, ਜੈ ਗੁਰੂ ਤੇਗ ਬਹਾਦਰ' ਦਾ ਅਲਾਪ ਹੋਇਆ। ਸ੍ਰੀ ਦਸਮੇਸ਼ ਜੀ ਦਾ ਇਹ ਕਥਨ ਬੜਾ ਅਰਥ ਭਰਪੂਰ ਹੈ।

ਸ੍ਰੀ ਗੁਰੂ ਤੇਗ ਬਹਾਦਰ ਜੀ ਸਮੁਚੀ ਮਜ਼ਲੂਮ ਜਨਤਾ ਅਤੇ ਹਿੰਦੂ

ਕੌਮ ਦਾ ਵਡਾ ਸਹਾਰਾ ਸਨ। ਕਸ਼ਮੀਰੀ ਬ੍ਰਾਹਮਣਾਂ ਦਾ ਹੋਰ ਸਭ ਦੁਆਰੇ ਛਡ ਕੇ ਹਿੰਦੂ ਧਰਮ ਦੀ ਰਖਿਆ ਲਈ ਗੁਰੂ ਕੇ ਦਰਬਾਰ ਪੁਕਾਰ ਕਰਨਾ ਹੀ ਇਸ ਗੱਲ ਦਾ ਵਡਾ ਸਬੂਤ ਹੈ। ਹਿੰਦੂ ਕੌਮ ਲਈ ਤਾਂ ਸਤਿਗੁਰੂ ਜੀ ਦੀ ਹੋਂਦ ਉਸ ਥੰਮ ਦੀ ਨਿਆਈਂ ਸੀ ਜਿਸ ਦੇ ਸਹਾਰੇ ਉਨ੍ਹਾਂ ਦਾ ਕੌਮੀ ਮਹਿਲ ਖੜਾ ਸੀ। ਉਨ੍ਹਾਂ ਵਾਸਤੇ ਗੁਰੂ ਜੀ ਦੀ ਹੋਂਦ ਇਉਂ ਸੀ 'ਜਿਉ ਮੰਦਰ ਕਉ ਥਾਮੈ ਥੰਮ੍ਹਨ' ਅਤੇ ਜਦੋਂ ਗੁਰੂ ਜੀ ਨੂੰ ਸ਼ਹੀਦ ਕਰ ਦਿਤਾ ਗਿਆ, ਤਾਂ ਉਨ੍ਹਾਂ ਦੇ ਭਾਣੇ ਓਹ ਥੰਮ ਗਿਰ ਗਿਆ ਜਿਸ ਦੇ ਆਸਰੇ ਉਨ੍ਹਾਂ ਦਾ ਧਰਮ ਮੰਦਰ ਕਾਇਮ ਸੀ, ਜਿਸ ਲਈ ਸਾਰੇ ਮਜ਼ਲੂਮ ਜਗਤ ਅੰਦਰ ਹਾ ਹਾ ਕਾਰ ਮਚ ਗਈ ਅਤੇ 'ਹੈ ਹੈ ਹੈ ਸਭ ਜਗ ਭਇਓ'। ਪਰ ਮਨੁੱਖ ਦ੍ਰਿਸ਼ਟ ਦੀ ਸੀਮਾ ਬਹੁਤ ਛੋਟੀ ਹੁੰਦੀ ਹੈ ਇਹ ਪਾਰਦਰਸ਼ਕ ਨਹੀਂ। ਮਨੁਖ ਨਹੀਂ ਜਾਣ ਸਕਦਾ ਕਿ ਕਰਤਾਰ ਦੇ ਕਰਣੇ ਕਿੰਨੇ ਭੇਦ ਭਰੇ ਹਨ ਅਤੇ ਕਿਸੇ ਵਰਤੀ ਗੱਲ ਜਾਂ ਘਟਨਾ ਦਾ ਭਵਿਖ ਕੀ ਹੈ 'ਕਿਆ ਜਾਣਾ ਕਿਆ ਹੋਇਗਾ ਰੀ ਮਾਈ', ਇਸ ਲਈ ਇਹ ਘਬਰਾਉਂਦਾ ਹੈ, ਡੋਲਦਾ ਤੇ ਸ਼ੋਕ ਅੰਦਰ ਵਹਿ ਜਾਂਦਾ ਹੈ। ਇਉਂ ਹੀ ਸਤਿਗੁਰੂ ਜੀ ਦੇ ਸ਼ਹੀਦ ਹੋ ਜਾਣ ਨੇ ਲੋਕਾਂ ਨੂੰ ਰੁਲਾ ਦਿੱਤਾ ਤੇ ਸਭ ਕੋਈ ਤ੍ਰਾਸ ੨ ਕਰ ਉਠਿਆ। ਪ੍ਰੰਤੂ 'ਸੁਰ ਲੋਕ' ਅੰਦਰ, ਅਥਵਾ ਸੂਝਵਾਨ ਗਿਆਨੀ ਲੋਕਾਂ ਨੂੰ, ਜੋ ਪਾਰ-ਦਰਸ਼ਕ ਦ੍ਰਿਸ਼ਟ ਰਖਦੇ ਸਨ, ਖੁਸ਼ੀ ਹੋਈ ਅਤੇ ਉਨਾ ਫਤਹ (ਜੈ ਜੈ ਜੈ) ਦਾ ਨਾਹਰਾ ਲਾਇਆ। ਉਨ੍ਹਾਂ ਦੀ ਦੂਰ ਦਰਸੀ ਨਜ਼ਰ ਨੇ ਤਕ ਲਿਆ ਸੀ ਕਿ ਸਤਿਗੁਰੂ ਤੇਗ਼ ਬਹਾਦਰ ਜੀ ਦੇ ਪਾਵਨ ਖ਼ੂਨ ਵਿਚੋਂ ਅਤਿ ਭਿਆਣਕ ਭਗਉਤੀ ਲਿਸ਼ਕੇਗੀ ਜੋ ਤਮਾਮ ਧਰਮ ਦੋਖੀਆਂ ਨੂੰ ਭੈ ਭੀਤ ਕਰੇ ਗੀ। ਇਸ ਵਿਚ ਸ਼ੱਕ ਨਹੀਂ ਕਿ ਸਤਿਗੁਰੂ ਦੇ ਸ਼ਹੀਦ ਕਰਣ ਦੇ ਬਜਰ ਅਪਰਾਧ ਨੇ ਉਨ੍ਹਾਂ ਧਰਮ ਦੇ ਵੈਰੀਆਂ ਨੂੰ ਆਪਣਾ ਅੰਤਕਾਲ ਨੇੜੇ ਢੁਕਦਾ ਦਰਸਾਇਆ ਅਤੇ ਇਸ ਤੋਂ ੨੪ ਸਾਲ ਮਗਰੋਂ ਯਾਨਿ ਸੰਨ ੧੬੯੯ ਵਿਸਾਖੀ ਦੇ ਦਿਨ ਇਹੋ ਭਗਉਤੀ ਗੁਰੂ ਗੋਬਿੰਦ ਸਿੰਘ ਦੇ ਹਥ ਵਿਚ ਲਿਸ਼ਕਦੀ ਤੇ ਘੁੰਮਦੀ ਦੁਨੀਆਂ ਨੇ ਤਕੀ ਜਿਸ ਨੇ ਸੰਨ

੧੭੯੯ ਤਕ ਧਰਮ ਵੈਖੀਆਂ ਦਾ ਨਾਮ ਨਿਸ਼ਾਨ ਮਿਟਾ ਦਿੱਤਾ।

ਆਓ, ਇਸ ਘਟਨਾ ਦਾ ਇਤਿਹਾਸਕ ਰੂਪ ਵੇਖੀਏ :

ਗੁਰੂ ਤੇਗ਼ ਬਹਾਦਰ ਜੀ ਨੂੰ ਸੰਨ ੧੬੭੫ ਵਿਚ ਸ਼ਹੀਦ ਕਰ ਦਿੱਤਾ ਗਿਆ ਸੀ। ਇਹ ਬਕਾਲੇ ਦੇ ਮਹਾਨ ਤਪੱਸਵੀ, ਨਾਮ ਰਸੀਏ ਤਿਆਗ ਮੂਰਤ, ਦੁਖੀਆਂ ਦਾ ਦਰਦ ਵੰਡਾਉਣ ਵਾਲੇ ਬ੍ਰਹਮ ਗਿਆਨੀ ਸੰਤ ਗੁਰੂ ਦੀ ਸ਼ਹੀਦੀ ਸੀ ਜਿਸ ਦੇ ਪਿਛੇ ਭਾਰਤ ਦੀ ਸਮੁਚੀ ਮਜ਼ਲੂਮ ਜਨਤਾ-ਹਿੰਦੂ-ਮੁਸਲਮਾਨ-ਤ੍ਰਾਸ ਤ੍ਰਾਸ ਕਰ ਰਹੀ ਸੀ, ਜਨਤਾ ਦੀ ਇਸ ਆਵਾਜ਼ ਨੇ ਜ਼ਾਲਮ ਹਕੂਮਤ ਨੂੰ ਭੈ ਭੀਤ ਕੀਤਾ। ਇਸੇ ਸ਼ਹੀਦੀ ਨੇ ਬਾਲ ਉਮਰ ਗੋਬਿੰਦ ਰਾਇ ਨੂੰ ਇਹ ਵਿਸ਼ਵਾਸ਼ ਦਿੱਤਾ ਕਿ 'ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ'। ਇਸ ਵਿਸ਼ਵਾਸ਼ ਤੋਂ ਉਪਜਿਆ ਖਾਲਸਾ ਸੰਨ ੧੬੯੯ ਵਿਚ, ਜਿਸ ਦੀ ਚਰਨ ਸ਼ਰਣ ਵਿਚ ਬੰਦਾ ਸਿੰਘ ਬਹਾਦਰ ਨੇ ੧੭੧੦-੧੧ ਵਿਚ ਮੁਗਲ ਸਾਮਰਾਜ ਨੂੰ ਹਥਾਂ ਪੈਰਾਂ ਦੀ ਪਾ ਦਿਤੀ ਅਤੇ ੫੦-੬੦ ਸਾਲ ਹੋਰ ਬੀਤਨ ਤਕ ਮੁਗ਼ਲ ਹਕੂਮਤ ਦਾ ਫਾਤਿਆ ਪੜ੍ਹਿਆ ਗਿਆ। ਸੰਨ ੧੭੯੯ ਵਿਚ ਸ਼ੇਰੇ ਪੰਜਾਬ ਰਣਜੀਤ ਸਿੰਘ ਦੀ ਅਗਵਾਈ ਹੇਠ ਲੋਕ ਰਾਜ ਸਥਾਪਤ ਹੋ ਗਿਆ ਅਤੇ ਹਿੰਦੂ ਮੰਦਰ ਦਾ ਓਹ ਥੰਮ ਜੋ ਗੁਰੂ ਤੇਗ਼ ਬਹਾਦਰ ਦੀ ਸ਼ਹੀਦੀ ਨਾਲ ਲੋਕਾਂ ਨੂੰ ਢਠਦਾ ਦਿਸਿਆ ਸੀ, ਜਿਸ ਤੇ 'ਹੈ ਹੈ ਹੈ ਸਭ ਜਗ ਭਇਓ', ਓਹੋ ਥੰਮ ਨਿਰਾ ਹਿੰਦੂ ਮੰਦਰ ਲਈ ਨਹੀਂ ਬਲਕਿ ਲੋਕ ਮੰਦਰ ਦੇ ਥੰਮ ਦੇ ਰੂਪ ਵਿਚ ਹਿਮਾਲਾ ਵਤ ਉਸਰਿਆ ਸਭ ਨੇ ਤਕਿਆ' ਅਤੇ ਲੋਕਾਂ ਨੂੰ ਨਿਸਚਾ ਹੋ ਗਿਆ ਕਿ ਗੁਰੂ ਤੇਗ਼ ਬਹਾਦਰ ਸਚ ਮੁਚ ਹੀ ਕੌਮ ਦਾ ਥੰਮ ਸੀ, ਥੰਮ ਹੈ ਅਤੇ ਥੰਮ ਰਹੇਗਾ ਇਸੇ ਲਈ ਸਤਿਗੁਰੂ ਗੋਬਿੰਦ ਸਿੰਘ ਨੇ ਅਗੰਮ ਵਾਚਿਆ ਸੀ ਕਿ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਉਤੇ ਸਮੂਹ ਸੁਰੀ ਲੋਕਾਂ ਨੇ ਜੈ ਜੈ ਜੈ ਕਾਰ ਕੀਤੀ। ਸਚ ਹੈ; ਸ਼ਹੀਦ ਦਾ ਖੂਨ ਕਦੀ ਨਿਸਫਲ ਨਹੀਂ ਜਾਂਦਾ।

'ਗੁਰੂ ਤੇਗ਼ ਬਹਾਦਰ ਸਿਮਰੀਐ ਘਰਿ ਨਉ ਨਿਧ ਆਵੈ ਧਾਇ'

# ਬੇ-ਮਿਸਾਲ ਸ਼ਹੀਦੀ

ਇਹ ਟ੍ਰੈਕਟ ਹੇਠ ਲਿਖੀਆਂ ਸੰਸਥਾਵਾਂ ਤੇ ਸਜਣਾਂ ਵੱਲੋਂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਦੀ ਸ਼ਹੀਦੀ ਯਾਦ ਵਿੱਚ 23 ਨਵੰਬਰ, 1971 ਨੂੰ ਸੰਗਤਾਂ ਵਿੱਚ ਵੰਡਿਆ ਗਿਆ :

1. ਸ੍ਰੀ ਗੁਰੂ ਸਿੰਘ ਸਭਾ, ਪਟਿਆਲਾ ।
2. ਸਿੱਖ ਕਲਚਰਲ ਮਿਸ਼ਨ ਗੁਰਦੁਆਰਾ ਸਾਹਿਬ ਸੈਕਟਰ 15-ਸੀ, ਚੰਡੀਗੜ੍ਹ ।
3. ਗੁਰਮਤਿ ਪ੍ਰਚਾਰ ਸਭਾ, ਡੇਹਰਾਦੂਨ ।
4. ਸ੍ਰੀ ਗੁਰੂ ਕਲਗੀਧਰ ਸੇਵਕ ਜਥਾ, ਬੀਕਾਨੇਰ ।
5. ਖਾਲਸਾ ਗਰਲਜ਼ ਹਾਈ ਸਕੂਲ ਕਿਲਾ ਰਾਇਪੁਰ, ਲੁਦਿਹਾਣਾ ।
6. ਸ. ਆਤਮਾ ਸਿੰਘ ਗੁਰਚਨ ਸਿੰਘ, ਜੱਸਲ ਕਲਾਥ ਹਾਊਸ ਤਹਿਸੀਲ ਰੋਡ, ਜਗਰਾਉਂ ।
7. ਸ. ਸ਼ਮਸ਼ੇਰ ਸਿੰਘ ਜਾਇੰਟ ਡਾਇਰੈਕਟਰ ਰਾਜਸਥਾਨ, 35 ਪਬਲਿਕ ਪਾਰਕ, ਗੰਗਾ ਨਗਰ ।
8. ਗੁਰਮਤਿ ਸਾਹਿੱਤ ਸਭਾ, ਗੁਰਦੁਆਰਾ ਰੋਡ, ਧਨਬਾਦ (ਬਿਹਾਰ)

ਨੋਟ :- ਗੁਰੂ ਨਾਨਕ ਮਿਸ਼ਨ ਦਾ 68ਵਾਂ ਟ੍ਰੈਕਟ ਸ੍ਰੀ ਗੁਰੂ ਗਬਿੰਦ ਸਿੰਘ ਜੀ ਦੇ ਪ੍ਰਕਾਸ਼ ਉਤਸਵ ਸੰਬੰਧੀ ਮਿਤੀ 24 ਦਸੰਬਰ, 1971 ਨੂ ਪ੍ਰਕਾਸ਼ਤ ਹੋਵੇਗਾ ।

---

ਪ੍ਰਕਾਸ਼ਕ
ਨਰੈਣ ਸਿੰਘ
ਸਕੱਤਰ
ਗੁਰੂ ਨਾਨਕ ਮਿਸ਼ਨ

ਪਹਿਲੀ ਵਾਰ
ਨਵੰਬਰ, 1971
1000

ਛਾਪਕ
ਆਰਮੀ ਪ੍ਰੈਸ,
ਪਟਿਆਲਾ ।